ਰਾਸ਼ਟਰੀ ਜੀਵਨੀਆਂ ਦੀ ਲੜੀ

# ਐਮ. ਐਨ. ਰਾਏ

ਵੀ. ਬੀ. ਕਾਰਨਿਕ

ਅਨੁਵਾਦ

ਪਰਿਤੋਸ਼ ਗਾਰਗੀ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਐਮ. ਐਨ. ਰਾਏ ਕਮਾਲ ਦੀ ਸ਼ਖ਼ਸੀਅਤ ਸਨ। ਇਸ ਸਦੀ ਦੇ ਪਹਿਲੇ ਦੋ ਦਹਾਕਿਆਂ ਵਿਚ ਉਨ੍ਹਾਂ ਨੂੰ ਦੇਸ਼ ਵਿਚ ਹੋਏ ਹਥਿਆਰਬੰਦ ਸੰਘਰਸ਼ ਵਿਚ ਭਾਗ ਲੈਣ ਦਾ ਮਾਣ ਹਾਸਲ ਹੈ। ਇਸ ਤੋਂ ਪਿੱਛੋਂ ਦੇ ਵਰ੍ਹਿਆਂ ਵਿਚ ਮੈਕਸੀਕੋ ਅਤੇ ਚੀਨ ਵਿਚ ਹੋਏ ਕ੍ਰਾਂਤੀਕਾਰੀ ਅੰਦੋਲਨਾਂ ਵਿਚ ਵੀ ਉਨ੍ਹਾਂ ਨੇ ਭਰਵਾਂ ਹਿੱਸਾ ਲਿਆ। ਉਨ੍ਹਾਂ ਨੂੰ ਲੈਨਿਨ, ਟਰਾਟਸਕੀ ਅਤੇ ਸਟਾਲਿਨ ਵਰਗੀਆਂ ਹਸਤੀਆਂ ਨਾਲ ਕੰਮ ਕਰਨ ਦਾ ਦੁਰਲਭ ਮੌਕਾ ਮਿਲਿਆ। ਦੇਸ਼ ਵਿਚ ਉਨ੍ਹਾਂ ਦੇ ਸਮਕਾਲੀਨਾਂ ਵਿਚੋਂ ਹੋਰ ਕਿਸੇ ਦਾ ਅਜਿਹਾ ਸ਼ਾਨਦਾਰ ਰਿਕਾਰਡ ਨਹੀਂ ਹੈ। ਮਹਾਤਮਾ ਗਾਂਧੀ ਜੀ ਤੋਂ ਇਲਾਵਾ ਬਾਕੀ ਸਭ ਨੇ ਕੇਵਲ ਭਾਰਤ ਵਿਚ ਕੰਮ ਕੀਤਾ ਸੀ। ਨਹਿਰੂ ਤੋਂ ਛੁੱਟ ਹੋਰ ਕਿਸੇ ਦੇ ਕੌਮਾਂਤਰੀ ਸੰਬੰਧ ਨਹੀਂ ਸਨ ਅਤੇ ਨਹਿਰੂ ਨੂੰ ਵੀ ਦੂਜੇ ਦੇਸ਼ਾਂ ਦੀਆਂ ਇਨਕਲਾਬੀ ਲਹਿਰਾਂ ਦਾ ਰਾਏ ਵਰਗਾ ਤਜਰਬਾ ਨਹੀਂ ਸੀ।

ਪਰ ਫਿਰ ਵੀ ਜਦ ਰਾਏ ਨੇ ਦਸੰਬਰ 1936 ਤੋਂ ਲੈ ਕੇ ਖੁਲ੍ਹਮ-ਖੁੱਲ੍ਹਾ ਰਾਸ਼ਟਰੀ ਅੰਦੋਲਨ ਵਿਚ ਕੰਮ ਕਰਨਾ ਸ਼ੁਰੂ ਕੀਤਾ ਤਾਂ ਉਨ੍ਹਾਂ ਨੂੰ ਉਹ ਇੱਜ਼ਤ ਤੇ ਸਫ਼ਲਤਾ ਨਹੀਂ ਮਿਲੀ ਜਿਸਦੇ ਉਹ ਹੱਕਦਾਰ ਸਨ ਅਤੇ ਨਾ ਹੀ ਉਹ ਉਸਦੇ ਉੱਤੇ ਆਪਣਾ ਕੋਈ ਸਦੀਵੀਂ ਨਿਸ਼ਾਨ ਹੀ ਛੱਡ ਸਕੇ। ਚਾਰ ਵਰ੍ਹਿਆਂ ਤੋਂ ਵੀ ਘੱਟ ਸਮੇਂ ਵਿਚ ਉਨ੍ਹਾਂ ਨੂੰ ਇੰਡੀਅਨ ਨੈਸ਼ਨਲ ਕਾਂਗਰਸ, ਜਿਹੜੀ ਕਿ ਰਾਸ਼ਟਰੀ ਅੰਦੋਲਨ ਦਾ ਮੁੱਖ ਅੰਗ ਸੀ, ਛੱਡਣੀ ਪਈ ਅਤੇ ਇਕ ਨਵੀਂ ਜਥੇਬੰਦੀ ਕਾਇਮ ਕਰਨੀ ਪਈ। ਜੋ ਬਹੁਤੇ ਲੋਕਾਂ ਦੀਆਂ ਮੰਗਾਂ ਅਤੇ ਉਨ੍ਹਾਂ ਦੇ ਜਜ਼ਬਾਤ ਨੂੰ ਪ੍ਰਗਟਾਵੇ ਅਤੇ ਉਨ੍ਹਾਂ ਲਈ ਲੜੇ। ਇਹ ਖ਼ਾਸ ਤੌਰ ਤੇ ਦੂਜੇ ਮਹਾਂਯੁੱਧ ਤੋਂ ਪਿੱਛੋਂ ਹੋਇਆ। ਰਾਏ ਨੇ ਮਜ਼ਬੂਤੀ ਨਾਲ ਡਟ ਕੇ, ਬਿਨਾਂ ਕਿਸੇ ਸ਼ਰਤ ਤੋਂ ਯੁੱਧ ਦਾ ਪੱਖ ਲਿਆ ਜਦ ਕਿ ਕਾਂਗਰਸ ਦੁਬਿਧਾ ਵਿਚ ਉਲਝੀ ਰਹੀ ਅਤੇ ਅਖ਼ੀਰ ਨੂੰ 'ਭਾਰਤ ਛੱਡੋ' ਦੇ ਨਾਅਰੇ ਥੱਲੇ ਯੁੱਧ ਦਾ ਵਿਰੋਧ ਕਰਨ ਲੱਗੀ।

ਕਾਂਗਰਸ ਦੀ ਨੀਤੀ ਸਭ ਨੂੰ ਪਸੰਦ ਸੀ ਕਿਉਂਕਿ ਉਹ ਆਮ ਲੋਕਾਂ ਦੇ ਬਰਤਾਨਵੀ ਸਰਕਾਰ-ਵਿਰੋਧੀ ਜਜ਼ਬੇ ਨੂੰ ਪ੍ਰਗਟ ਕਰਦੀ ਸੀ। ਪਰ ਰਾਏ ਦੀ ਦ੍ਰਿਸ਼ਟੀ ਬਹੁਤ ਸਾਫ਼

ਸੀ ਅਤੇ ਉਹ ਇਹ ਮਹਿਸੂਸ ਕਰ ਸਕਦੇ ਸਨ ਕਿ ਕਿਸ ਤਰ੍ਹਾਂ ਹਿਟਲਰ ਅਤੇ ਉਸ ਦੇ ਮਿੱਤਰ ਦੇਸ਼ਾਂ ਦੀ ਜਿੱਤ ਨਾਲ ਦੁਨੀਆਂ ਦੇ ਲੋਕ ਗ਼ੁਲਾਮੀ ਵਿਚ ਜਕੜੇ ਜਾਣਗੇ । ਜਦ ਕਿ ਬਰਤਾਨੀਆ ਅਤੇ ਫ਼ਾਸਿਜ਼ਮ ਵਿਰੋਧੀ ਤਾਕਤਾਂ ਦੀ ਜਿੱਤ ਨਾਲ ਸਾਮਰਾਜਵਾਦੀ ਦੇਸ਼ ਖ਼ਤਮ ਹੋ ਜਾਣਗੇ ਅਤੇ ਭਾਰਤ ਤੇ ਦੂਜੇ ਉਪਨਿਵੇਸ਼ ਆਜ਼ਾਦ ਹੋ ਜਾਣਗੇ । ਉਸ ਦੀ ਭਵਿੱਖਬਾਣੀ ਸੱਚ ਨਿਕਲੀ ਪਰ ਉਹ ਅਨਸਨਮਾਨੇ ਭਵਿੱਖ ਵਕਤਾ ਹੀ ਰਹੇ ।

ਕਾਂਗਰਸ, ਖ਼ਾਸ ਤੌਰ ਤੇ ਉਸਦੇ ਗਾਂਧੀਵਾਦੀ ਆਗੂਆਂ ਨਾਲ, ਰਾਏ ਦਾ ਮੱਤਭੇਦ ਦੂਸਰੇ ਮਹਾਂ-ਯੁੱਧ ਤੋਂ ਸ਼ੁਰੂ ਨਹੀਂ ਹੋਇਆ । ਉਹ ਇਸ ਤੋਂ ਬਹੁਤ ਪੁਰਾਣਾ ਸੀ ਜੋ 1920 ਦੇ ਨਾਮਿਲਵਰਤਨ ਅੰਦੋਲਨ ਤੋਂ ਸ਼ੁਰੂ ਹੋਇਆ ਸੀ ਜਦ ਕਿ ਰਾਏ ਭਾਰਤ ਵਿਚ ਕਮਿਊਨਿਸਟ ਪਾਰਟੀ ਕਾਇਮ ਕਰਨ ਦੇ ਔਖੇ ਕੰਮ ਵਿਚ ਜੁੱਟੇ ਹੋਏ ਸਨ । ਰਾਏ ਦੇ ਦਿਲ ਵਿਚ ਗਾਂਧੀ ਦੀ ਜਨ-ਸਮੂਹਾਂ ਨੂੰ ਇਕਮੁੱਠ ਕਰਨ ਦੀ ਸ਼ਕਤੀ ਲਈ ਬਹੁਤ ਇੱਜਤ ਸੀ । ਪਰ ਉਨ੍ਹਾਂ ਦੇ ਖ਼ਿਆਲ ਵਿਚ ਗਾਂਧੀਵਾਦੀ ਪ੍ਰੋਗਰਾਮ ਨਕਾਰਾਤਮਿਕ ਅਤੇ ਹਾਨੀਕਾਰਕ ਸੀ ਅਤੇ ਉਨ੍ਹਾਂ ਦੀ ਸਮਾਜਿਕ ਦ੍ਰਿਸ਼ਟੀ ਬਹੁਤ ਪ੍ਰਤੀਕ੍ਰਿਆਵਾਦੀ ਸੀ । ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ਇਸ ਤਰ੍ਹਾਂ ਦੇ ਪ੍ਰੋਗਰਾਮ ਅਤੇ ਦ੍ਰਿਸ਼ਟੀ ਨਾਲ, ਗਾਂਧੀਵਾਦੀ ਆਗੂ ਕਦੀ ਵੀ ਅਜਿਹੇ ਕੌਮੀ ਇਨਕਲਾਬ ਲਈ ਲੋਕਾਂ ਦੀ ਅਗਵਾਈ ਨਹੀਂ ਕਰ ਸਕਣਗੇ ਜਿਸ ਵਿਚ ਰਾਜਸੀ ਸੁਤੰਤਰਤਾ ਅਤੇ ਸਮਾਜਿਕ ਤੇ ਆਰਥਿਕ ਆਜ਼ਾਦੀ ਵੀ ਸ਼ਾਮਲ ਹੋਣ । ਇਸ ਲਈ ਜਦ ਉਹ ਬਾਹਰ ਸਨ ਉਦੋਂ ਵੀ ਅਤੇ 1936 ਵਿਚ ਜੇਲ੍ਹ ਤੋਂ ਛੁੱਟ ਕੇ ਕਾਂਗਰਸ ਵਿਚ ਸ਼ਾਮਿਲ ਹੋਣ ਪਿਛੋਂ ਵੀ, ਰਾਏ ਦੀ ਹਮੇਸ਼ਾਂ ਇਹ ਕੋਸ਼ਿਸ਼ ਰਹੀ ਕਿ ਉਹ ਇਨ੍ਹਾਂ ਆਗੂਆਂ ਦੀ ਥਾਂ ਕੋਈ ਅਜਿਹੇ ਨਵੇਂ ਨੇਤਾ ਲਿਆ ਸਕਣ ਜੋ ਸਭ ਪਾਸੇ ਰਾਜਸੀ, ਸਮਾਜੀ, ਆਰਥਿਕ ਅਤੇ ਦਾਰਸ਼ਨਿਕ ਇਨਕਲਾਬ ਲਿਆ ਸਕਣ । ਉਨ੍ਹਾਂ ਨੇ ਆਪਣੇ ਆਪ ਨੂੰ ਬਿਲਕੁਲ ਗਾਂਧੀ ਦੇ ਖ਼ਿਲਾਫ਼ ਲਿਆ ਖੜ੍ਹਾ ਕੀਤਾ ਜਿਸ ਕਰਕੇ ਉਨ੍ਹਾਂ ਦੀ ਬੌਧਿਕ ਸ਼ਕਤੀ, ਜੱਥੇਬੰਦੀ ਦੀ ਹੁਸ਼ਿਆਰੀ ਅਤੇ ਤਕਲੀਫ਼ਾਂ ਸਹਿਣ ਤੇ ਕੁਰਬਾਨੀ ਦੇਣ ਲਈ ਤਿਆਰ ਹੋਣ ਦੇ ਬਾਵਜੂਦ, ਉਨ੍ਹਾਂ ਦੀ ਹਾਰ ਯਕੀਨੀ ਸੀ ।

ਰਾਏ ਨੇ ਗਾਂਧੀ ਦਾ ਸ਼ਖ਼ਸੀ ਤੌਰ ਤੇ ਨਹੀਂ ਸਗੋਂ ਇਕ ਵਿਚਾਰਧਾਰਾ ਅਤੇ ਜੀਵਨ ਧਾਰਨਾ ਦੇ ਨੁਮਾਇੰਦੇ ਦੇ ਰੂਪ ਵਿਚ ਵਿਰੋਧ ਕੀਤਾ ਜੋ ਕਿ ਉਨ੍ਹਾਂ ਦੇ ਖ਼ਿਆਲ ਅਨੁਸਾਰ ਲੋਕਾਂ ਦੇ ਅਸਲੀ ਹਿੱਤ ਵਿਚ ਨਹੀਂ ਸੀ । ਰਾਏ ਦੀ ਪਹੁੰਚ ਬਿਲਕੁਲ ਆਧੁਨਿਕ, ਤਰਕਸ਼ੀਲ ਅਤੇ ਵਿਗਿਆਨਕ ਸੀ ਜਦ ਕਿ ਗਾਂਧੀ ਉਨ੍ਹਾਂ ਨੂੰ ਮੱਧਕਾਲੀਨ ਰੂਹਾਨੀ ਨਜ਼ਰੀਏ ਨੂੰ ਕਾਇਮ ਰਖਣ ਵਾਲੇ ਅਤੇ ਆਧੁਨਿਕ ਸੱਭਿਅਤਾ ਦੇ ਵਿਰੋਧੀ ਅਤੇ ਗੁੱਝੇ ਹਿੱਤਾਂ ਦੇ ਰਾਖੇ ਦਿਸਦੇ ਸਨ । ਰਾਏ ਹਮੇਸ਼ਾਂ ਆਮ ਲੋਕਾਂ ਦੇ ਪੱਖਪਾਤਾਂ, ਵਹਿਮਾਂ ਅਤੇ ਨੁਕਸਾਨ ਦੇਣ ਵਾਲੇ ਸਮਾਜੀ ਰਿਵਾਜਾਂ ਦੇ ਖ਼ਿਲਾਫ਼ ਲੜਨ ਨੂੰ ਤਿਆਰ ਰਹਿੰਦੇ । ਉਹ ਰਾਜਨੀਤੀ ਅਤੇ ਸਮਾਜੀ ਕੰਮਾਂ ਵਿਚ ਮਜ਼੍ਹਬ ਦੇ ਦਖ਼ਲ ਦੇ ਖ਼ਿਲਾਫ਼

ਸਨ। ਉਹ ਵਿਚਾਰਾਂ ਦੇ ਇਨਕਲਾਬ ਦੇ ਜ਼ੋਰਦਾਰ ਹਾਮੀ ਸਨ। ਉਹ ਲੋਕਾਂ ਦੇ ਸੋਚਣ ਦਾ ਢੰਗ ਬਦਲਣਾ ਚਾਹੁੰਦੇ ਸਨ ਤਾਂ ਜੋ ਲੋਕ ਬਹੁਤੀ ਪੁਣਛਾਣ ਕਰ ਸਕਣ ਅਤੇ ਆਪਣੇ ਆਪ ਉੱਤੇ ਭਰੋਸਾ ਰਖਣ। ਉਨ੍ਹਾਂ ਨੂੰ ਨਾਇਕ ਪੂਜਾ ਨਾਲ ਸਖ਼ਤ ਨਫ਼ਰਤ ਸੀ। ਇਨ੍ਹਾਂ ਸਭ ਗੱਲਾਂ ਕਰਕੇ ਆਮ ਲੋਕਾਂ ਅਤੇ ਗਾਂਧੀਵਾਦੀਆਂ ਵਿਚ ਉਹ ਹਰਮਨਪਿਆਰੇ ਨਾ ਹੋ ਸਕੇ। ਜਿਸ ਕਰਕੇ ਉਨ੍ਹਾਂ ਨੂੰ ਰਾਜਸੀ ਆਗੂ ਦੇ ਤੌਰ ਤੇ ਬਹੁਤ ਸੀਮਤ ਸਫ਼ਲਤਾ ਪ੍ਰਾਪਤ ਹੋਈ। ਬਾਅਦ ਵਿਚ ਜਦ ਉਹ ਪ੍ਰਗਤੀਸ਼ੀਲ ਮਾਨਵਵਾਦੀ ਬਣ ਗਏ ਤਾਂ ਉਨ੍ਹਾਂ ਦੇ ਵਿਚਾਰਾਂ ਅਤੇ ਗਾਂਧੀਵਾਦੀ ਵਿਚਾਰ ਪ੍ਰਣਾਲੀ ਵਿਚ ਕੁਝ ਇਕਸਾਰਤਾ ਆ ਗਈ ਸੀ। ਪਰ ਉਦੋਂ ਤਕ ਗਾਂਧੀ ਜੀ ਸੁਰਗਵਾਸ ਹੋ ਚੁੱਕੇ ਸਨ ਅਤੇ ਰਾਏ ਰੋਜ਼ਾਨਾ ਦੇ ਸਿਆਸੀ ਜੀਵਨ ਤੋਂ ਸੰਨਿਆਸ ਲੈ ਚੁੱਕੇ ਸਨ।

ਰਾਏ ਨੇ ਆਪਣਾ ਰਾਜਸੀ ਜੀਵਨ ਇਕ ਜੁਝਾਰੂ ਦੇਸ਼ ਭਗਤ ਦੇ ਤੌਰ ਤੇ, ਬੰਬ ਤੇ ਪਿਸਤੌਲ ਪ੍ਰਣਾਲੀ ਅਤੇ ਹਥਿਆਰਬੰਦ ਵਿਦ੍ਰੋਹ ਦੀ ਲੋੜ ਵਿਚ ਵਿਸ਼ਵਾਸ ਕਰਦੇ ਹੋਏ, ਸ਼ੁਰੂ ਕੀਤਾ। ਇਸ ਵਿਚਾਰਧਾਰਾ ਦੀ ਅਰਥਹੀਨਤਾ ਨੇ ਉਨ੍ਹਾਂ ਨੂੰ ਪਹਿਲਾਂ ਸਮਾਜਵਾਦੀ ਅਤੇ ਪਿਛੋਂ ਕਮਿਊਨਿਸਟ ਬਣਾਇਆ। ਉਹ ਕਮਿਊਨਿਸਟ ਲਹਿਰ ਵਿਚ ਬਹੁਤ ਉੱਚੇ ਪਦ ਤਕ ਪਹੁੰਚੇ। ਉਸ ਪਦ ਤੋਂ ਉਨ੍ਹਾਂ ਨੂੰ ਤਾਕਤ ਤੇ ਮਾਣ ਦੋਵੇਂ ਮਿਲੇ। ਇਸ ਕਰਕੇ ਕੋਈ ਵੀ ਉਸਦੇ ਨੇੜੇ ਆਉਣ ਲਈ ਲਲਚਾ ਸਕਦਾ ਸੀ। ਪਰ ਰਾਏ ਨੂੰ ਜਦ ਇਹ ਪਤਾ ਲੱਗਾ ਕਿ ਕੌਮਾਂਤਰੀ ਕਮਿਊਨਿਸਟ ਸਭਾ ਜੋ ਸਾਰੇ ਸੰਸਾਰ ਦੀ ਕਮਿਊਨਿਸਟ ਲਹਿਰ ਨੂੰ ਸੇਧ ਦਿੰਦੀ ਹੈ ਗ਼ਲਤ ਰਾਹ ਅਪਣਾ ਰਹੀ ਹੈ ਤਾਂ ਉਨ੍ਹਾਂ ਨੂੰ ਅਜਿਹਾ ਕੋਈ ਲਾਲਚ ਨਹੀਂ ਰੋਕ ਸਕਦਾ ਸੀ। ਉਹ ਕੌਮਾਂਤਰੀ ਸਭਾ ਅਤੇ ਉਸ ਦੇ ਆਗੂ ਸਟਾਲਿਨ ਦਾ ਵਿਰੋਧ ਕਰਨ ਲੱਗੇ। ਉਨ੍ਹਾਂ ਨੂੰ ਜਥੇਬੰਦੀ ਵਿਚੋਂ ਕੱਢ ਦਿੱਤਾ ਗਿਆ ਅਤੇ ਪ੍ਰਚਾਰ ਦੇ ਉਹ ਸਾਰੇ ਹਥਿਆਰ ਉਨ੍ਹਾਂ ਦੇ ਖ਼ਿਲਾਫ਼ ਪ੍ਰਯੋਗ ਕੀਤੇ ਗਏ ਜਿਨ੍ਹਾਂ ਨਾਲ ਉਨ੍ਹਾਂ ਨੂੰ ਰਾਜਸੀ ਤੌਰ ਤੇ ਖ਼ਤਮ ਕੀਤਾ ਜਾ ਸਕੇ। ਉਨ੍ਹਾਂ ਨੂੰ ਦਲ-ਬਦਲੂ, ਇਨਕਲਾਬ ਵਿਰੋਧੀ, ਸਾਮਰਾਜਵਾਦ ਦਾ ਪਿੱਠੂ ਅਤੇ ਹੋਰ ਪਤਾ ਨਹੀਂ ਕੀ ਕੀ ਕਿਹਾ ਗਿਆ। ਇਹ ਜ਼ਹਿਰੀਲਾ ਪ੍ਰਾਪੇਗੰਡਾ ਜਦ ਤਕ ਉਹ ਮਰ ਨਹੀਂ ਗਏ ਉਨ੍ਹਾਂ ਦਾ ਪਿੱਛਾ ਕਰਦਾ ਰਿਹਾ।

ਕੋਈ ਪੰਦਰਾਂ ਵਰ੍ਹੇ ਬਾਹਰ ਰਹਿਣ ਪਿੱਛੋਂ ਰਾਏ 1930 ਵਿਚ ਮੁੜ ਭਾਰਤ ਆਏ। ਉਹ ਕੁਝ ਇਕ ਸ਼ਰਧਾਲੂ ਕੰਮ ਕਰਨ ਵਾਲੇ ਸਾਥੀਆਂ ਤੋਂ ਛੁੱਟ ਬਿਲਕੁਲ ਇਕੱਲੇ ਸਨ ਅਤੇ ਉਨ੍ਹਾਂ ਦੇ ਖ਼ਿਲਾਫ਼ ਸੀ ਬਰਤਾਨਵੀ ਸਾਮਰਾਜ ਜਿਹੀ ਤਾਕਤ। ਕੁਝ ਹੀ ਮਹੀਨਿਆਂ ਵਿਚ ਸਾਰੇ ਦੇਸ਼ ਦੀ ਆਜ਼ਾਦੀ ਦੇ ਅੰਦੋਲਨ ਦੀ ਲਹਿਰ ਦੇ ਵਿਚ ਹਿੱਸਾ ਵੰਡਾਉਣ ਲਈ ਉਹ ਕਮਿਊਨਿਸਟ ਲਹਿਰ ਨੂੰ ਅੱਗੇ ਵਧਾਉਣ ਦੀਆਂ ਕੋਸ਼ਿਸ਼ਾਂ ਕਰਨ ਲੱਗੇ ਅਤੇ ਉਸ ਦੇ ਜੁਰਮਾਨੇ ਦੇ ਰੂਪ ਵਿਚ ਇਨ੍ਹਾਂ ਨੂੰ ਜੇਲ੍ਹ ਭੁਗਤਣੀ

ਪਈ । ਰਿਹਾਅ ਹੁੰਦੇ ਹੀ ਉਹ ਸੁਤੰਤਰਤਾ ਸੰਗ੍ਰਾਮ ਵਿਚ ਕੁੱਦ ਪਏ । ਪਰ ਉਸ ਲਹਿਰ ਵਿਚ ਇਨ੍ਹਾਂ ਦੀ ਰਾਹ ਪੱਧਰੀ ਨਹੀਂ ਸੀ । ਇਨ੍ਹਾਂ ਨੂੰ ਖੱਬੇ ਅਤੇ ਸੱਜੇ ਦੋਹਾਂ ਪੱਖਾਂ ਦਾ ਵਿਰੋਧ ਸਹਿਣ ਕਰਨਾ ਪਿਆ । ਤਦ ਹੀ ਦੂਜਾ ਮਹਾਂਯੁੱਧ ਛਿੜ ਪਿਆ ਜਿਸ ਨੇ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਰਾਜਨੀਤੀ ਅਤੇ ਸੋਚ-ਵਿਚਾਰ ਵਿਚ ਹੈਰਾਨੀਜਨਕ ਪ੍ਰੀਵਰਤਨ ਲਿਆਂਦਾ ।

ਯੁੱਧ ਵਿਚਕਾਰਲੀਆਂ ਅਤੇ ਯੁੱਧ ਦੇ ਪਿੱਛੋਂ ਦੀਆਂ ਘਟਨਾਵਾਂ ਨੇ ਰਾਏ ਨੂੰ ਕਮਿਊਨਿਜ਼ਮ ਅਤੇ ਮਾਰਕਸਵਾਦ ਦੀਆਂ ਘਾਟਾਂ ਤੋਂ ਜਾਣੂੰ ਕਰਵਾਇਆ ਅਤੇ ਉਨ੍ਹਾਂ ਨੂੰ ਦੂਰ ਕਰਨ ਲਈ ਪ੍ਰੇਰਿਆ । ਉਹ ਪ੍ਰਗਤੀਸ਼ੀਲ ਮਾਨਵਵਾਦੀ ਬਣ ਗਏ । ਇਹ ਸਫ਼ਰ ਉਨ੍ਹਾਂ ਨੇ ਉਸ 'ਆਜ਼ਾਦੀ ਦੀ ਖੋਜ' ਪਿੱਛੇ ਸ਼ੁਰੂ ਕੀਤਾ ਜਿਹਨੇ ਉਨ੍ਹਾਂ ਨੂੰ ਪੜ੍ਹਾਈ ਦੇ ਦਿਨਾਂ ਵਿਚ ਖਿਚਿਆ ਅਤੇ ਇਨਕਲਾਬੀ ਲਹਿਰ ਵਿਚ ਧੱਕ ਦਿੱਤਾ ਸੀ । ਇਸੇ ਭਾਲ ਨੇ ਇਨ੍ਹਾਂ ਨੂੰ ਚੀਨ, ਜਪਾਨ, ਅਮਰੀਕਾ, ਮੈਕਸੀਕੋ, ਰੂਸ ਅਤੇ ਸਾਰੇ ਯੌਰਪ ਦੇ ਦੇਸ਼ਾਂ ਵਿਚੋਂ ਦੀ ਹੁੰਦੇ ਹੋਏ ਭਾਰਤ ਤਕ, ਸਾਰੀ ਦੁਨੀਆਂ ਵਿਚ ਘੁੰਮਾ ਛੱਡਿਆ । ਇਨ੍ਹਾਂ ਘੁੰਮਣਘੇਰੀਆਂ ਵਿਚ ਇਹ ਬਹੁਤ ਸਾਰੇ ਪ੍ਰਮੁੱਖ ਲੋਕਾਂ ਨੂੰ ਮਿਲੇ ਅਤੇ ਇਨ੍ਹਾਂ ਨੇ ਬਹੁਤ ਸਾਰੀਆਂ ਵਿਚਾਰ ਪ੍ਰਣਾਲੀਆਂ, ਭੌਤਿਕ ਵਿਗਿਆਨ, ਰਸਾਇਣ ਵਿਗਿਆਨ, ਸਮਾਜ ਸ਼ਾਸਤਰ ਅਤੇ ਮਨੋਵਿਗਿਆਨ ਵਰਗੇ ਵਿਗਿਆਨਾਂ ਦਾ ਅਧਿਐਨ ਕੀਤਾ । ਇਹ ਸਭ ਕੁਝ ਪੜ੍ਹ ਕੇ ਉਹ ਆਪਣੇ ਹੀ ਇਕ ਦਰਸ਼ਨ ਉਤੇ ਪਹੁੰਚੇ ਜੋ ਪ੍ਰਗਤੀਸ਼ੀਲ ਮਾਨਵਵਾਦ ਦਾ ਦਰਸ਼ਨ ਹੈ ।

ਇਕ ਸਿਆਸੀ ਕੰਮ ਕਰਨ ਵਾਲੇ ਮਨੁੱਖ ਲਈ ਵਿਦਵਾਨ ਅਤੇ ਵਿਚਾਰਕ ਹੋਣਾ ਔਖਾ ਹੈ ਪਰ ਰਾਏ ਦੋਵੇਂ ਸਨ । ਬਹੁਤ ਸਾਰੀਆਂ ਕਿਰਤਾਂ ਜੋ ਉਹ ਪਿੱਛੇ ਛੱਡ ਗਏ ਹਨ ਇਸ ਤੱਥ ਦੀ ਜੀਉਂਦੀ ਜਾਗਦੀ ਗਵਾਹੀ ਹਨ । ਇਹ ਪੁਸਤਕਾਂ ਵੱਖੋ ਵੱਖ ਵਿਸ਼ਿਆਂ ਉੱਤੇ ਹਨ । ਇਨ੍ਹਾਂ ਦਾ ਘੇਰਾ ਰਾਜਨੀਤੀ ਤੋਂ ਲੈ ਕੇ ਅਰਥ ਸ਼ਾਸਤਰ ਤਕ ਅਤੇ ਦਰਸ਼ਨ ਤੋਂ ਪ੍ਰਾਕ੍ਰਿਤਿਕ ਵਿਗਿਆਨ ਨਾਲ ਸੰਬੰਧਿਤ ਹੈ ।

ਅਜਿਹੇ ਕਮਾਲ ਦੇ ਵਿਅਕਤਿਤਵ ਵਾਲੇ ਬੰਦੇ ਦੀ ਜੀਵਨ ਕਥਾ ਲਾਜ਼ਮੀ ਤੌਰ ਤੇ ਦਿਲਚਸਪ ਹੋਵੇਗੀ । ਅਗਲੇ ਪੰਨਿਆਂ ਵਿਚ ਇਸ ਉਤੇ ਕੁਝ ਚਾਨਣਾ ਪਾਉਣ ਦਾ ਯਤਨ ਕੀਤਾ ਗਿਆ ਹੈ ।

# ਤਤਕਰਾ

# 1. ਜੁਝਾਰੂ ਦੇਸ਼ ਭਗਤ

ਮਾਨਵਿੰਦਰ ਨਾਥ ਜਾਂ ਐਮ. ਐਨ. ਰਾਏ, ਇਸ ਬੰਦੇ ਦਾ ਅਸਲੀ ਨਾਂ ਨਹੀਂ ਸੀ ਜਿਸਦਾ ਜੀਵਨ ਇਥੇ ਉਲੀਕਿਆ ਜਾ ਰਿਹਾ ਹੈ। ਇਹ ਉਨ੍ਹਾਂ ਬਹੁਤ ਵਰ੍ਹਿਆਂ ਪਿਛੋਂ ਉਦੋਂ ਰੱਖਿਆ ਸੀ ਜਦ ਉਹ ਆਪਣੇ ਜੀਵਨ ਦਾ ਪਹਿਲਾ ਅਧਿਆਏ ਖ਼ਤਮ ਕਰਕੇ ਨਵਾਂ ਸ਼ੁਰੂ ਕਰਨਾ ਚਾਹੁੰਦੇ ਸਨ। ਇਨ੍ਹਾਂ ਦਾ ਅਸਲੀ ਨਾਂ ਨਰਿੰਦਰਨਾਥ ਭੱਟਾਚਾਰੀਆ ਸੀ ਅਤੇ ਇਹ ਜੀਵਨ ਦੇ ਪਹਿਲੇ ਪੱਖ ਵਿਚ—ਜਿਹੜਾ ਕਿ ਇਨ੍ਹਾਂ ਦੀ ਜੁਝਾਰੂ ਦੇਸ਼ ਭਗਤੀ ਦਾ ਪੱਖ ਸੀ—ਇਸੇ ਨਾਂ ਨਾਲ ਜਾਣੇ ਜਾਂਦੇ ਸਨ।

ਨਰਿੰਦਰਨਾਥ ਜਾਂ ਨਰੇਨ ਜਾਂ ਨੀਰੇਨ, ਜਿਸ ਤਰ੍ਹਾਂ ਕਿ ਇਨ੍ਹਾਂ ਨੂੰ ਬੁਲਾਇਆ ਜਾਂਦਾ ਸੀ, 24 ਪਰਗਨਾ[1] ਜ਼ਿਲ੍ਹੇ ਦੇ ਇਕ ਪਿੰਡ ਆਰਬੇਲੀਆ ਵਿਚ ਜੰਮੇ ਸਨ, ਜਿਹੜਾ ਕਿ ਕਲਕੱਤਾ ਤੋਂ ਬਹੁਤ ਦੂਰ ਨਹੀਂ ਸੀ। ਇਨ੍ਹਾਂ ਦਾ ਜਨਮ ਇਕ ਪੁਜਾਰੀ ਪਰਿਵਾਰ ਵਿਚ ਹੋਇਆ ਸੀ। ਇਨ੍ਹਾਂ ਦੇ ਪਿਤਾ ਦੀਨਬੰਧੂ ਭੱਟਾਚਾਰੀਆ, ਬੰਗਾਲ ਦੇ ਦੱਖਣ-ਪੱਛਮ ਵਿਚ ਮਿਦਨਾਪੁਰ ਜ਼ਿਲ੍ਹੇ ਦੇ ਇਕ ਪਿੰਡ ਸ਼ੇਪੁਟ ਵਿਚ ਸੇਪੁਟੇਸ਼ਵਰੀ ਦੇਵੀ ਦੇ ਮੰਦਰ ਦੇ ਮੁੱਖ ਪੁਜਾਰੀ ਸਨ। ਮੁੱਖ-ਪੁਜਾਰੀ ਦਾ ਪਦ ਇਨ੍ਹਾਂ ਦੇ ਖ਼ਾਨਦਾਨ ਦੀ ਵਿਰਾਸਤ ਸੀ। ਦੀਨਬੰਧੂ ਪਿੰਡ ਛੱਡ ਆਏ ਅਤੇ ਉਨ੍ਹਾਂ ਨੇ ਆਰਬੇਲੀਆ ਪਿੰਡ ਵਿਚ ਸੰਸਕ੍ਰਿਤ ਦੇ ਅਧਿਆਪਕ ਦੀ ਨੌਕਰੀ ਕਰ ਲਈ। ਨਰਿੰਦਰਨਾਥ ਆਪਣੇ ਪਿਤਾ ਦੀ ਚੌਥੀ ਅਤੇ ਉਨ੍ਹਾਂ ਦੀ ਦੂਜੀ ਪਤਨੀ ਦੀ, ਜਿਸ ਨਾਲ ਕਿ ਉਨ੍ਹਾਂ ਨੇ ਪਹਿਲੀ ਪਤਨੀ ਦੇ ਮਰਨ ਪਿੱਛੋਂ ਵਿਆਹ ਕੀਤਾ ਸੀ, ਦੂਜੀ ਸੰਤਾਨ ਸਨ। ਪਿੱਛੋਂ ਦੀਨਬੰਧੂ ਕਲਕੱਤੇ ਤੋਂ ਕੋਈ ਬਾਰ੍ਹਾਂ ਮੀਲ ਪਰੇ ਉਸੇ ਜ਼ਿਲ੍ਹੇ ਦੇ ਚਿੰਗਰੀਪੋਤਾ ਪਿੰਡ ਵਿਚ ਚਲੇ ਗਏ, ਉਨ੍ਹਾਂ ਚਿੰਗਰੀਪੋਤਾ ਵਿਚ ਹੋਰ ਜਾਇਦਾਦ ਵੀ ਲੈ ਲਈ ਅਤੇ ਇਹ ਉਥੇ ਮਈ 1905 ਵਿਚ ਆਪਣੀ ਮੌਤ ਤਕ ਰਹੇ।

ਨਰਿੰਦਰਨਾਥ ਚਿੰਗਰੀਪੋਤਾ ਵਿਚ ਹੀ ਪੜ੍ਹਿਆ ਲਿਖਿਆ ਅਤੇ ਵੱਡਾ ਹੋਇਆ ਅਤੇ ਇਨ੍ਹਾਂ ਦੀ ਜੁਝਾਰੂ ਦੇਸ਼ ਭਗਤੀ ਦਾ ਪਹਿਲਾ ਦਰਿਸ਼ ਵੀ ਇਥੇ ਹੀ ਘਟਿਆ। ਉਹ ਕਿਹੜੇ ਸਕੂਲ ਵਿਚ ਪੜ੍ਹੇ ਅਤੇ ਉਨ੍ਹਾਂ ਨੇ ਕਿਹੋ ਜਿਹੀ ਤਰੱਕੀ ਕੀਤੀ ਇਸ ਬਾਰੇ ਵਿਚ

ਕੋਈ ਖ਼ਾਸ ਪਤਾ ਨਹੀਂ। ਫਿਰ ਵੀ ਇੰਨੀ ਕੁ ਜਾਣਕਾਰੀ ਮਿਲਦੀ ਹੈ ਕਿ ਉਨ੍ਹਾਂ ਨੇ ਦਸਵੀਂ ਪਾਸ ਕਰਕੇ ਕਲਕੱਤੇ ਦੇ ਨੈਸ਼ਨਲ ਕਾਲਜ ਵਿਚ ਦਾਖ਼ਲਾ ਲਿਆ। ਇਥੇ ਜਾ ਕੇ ਉਨ੍ਹਾਂ ਦੀ ਵਿਦਿਅਕ ਪੜ੍ਹਾਈ ਖ਼ਤਮ ਹੋ ਜਾਂਦੀ ਹੈ।

ਨਰਿੰਦਰਨਾਥ ਦਾ ਪਿੰਡ ਚਿੰਗਰੀਪੋਟਾ ਕੋਦਾਲੀਆ, ਹਰਨਾਵੀ ਅਤੇ ਰਾਜਪੁਰ ਪਿੰਡਾਂ ਦੇ ਲਾਗੇ ਸੀ। ਇਨ੍ਹਾਂ ਪਿੰਡਾਂ ਦਾ ਉਹ ਜੁਟ ਸੀ ਜਿਸ ਨੇ ਆਧੁਨਿਕ ਬੰਗਾਲ ਦੇ ਸਮਾਜੀ ਅਤੇ ਰਾਜਸੀ ਜੀਵਨ ਦੇ ਵਿਕਾਸ ਵਿਚ ਭਰਵਾਂ ਹਿੱਸਾ ਪਾਇਆ। ਸਮਰੇਨ ਰਾਏ ਦੇ ਕਹਿਣ ਅਨੁਸਾਰ, "ਇਥੇ ਉਨ੍ਹੀਵੀਂ ਸਦੀ ਦੇ ਬੰਗਾਲ ਦੇ ਬਹੁਤ ਸਾਰੇ ਧਾਰਮਿਕ ਅਤੇ ਸਮਾਜ ਸੁਧਾਰਕ ਪੈਦਾ ਹੋਏ ਜਿਨ੍ਹਾਂ ਵਿਚੋਂ ਰਾਜਨਰਾਇਣ ਬੋਸ (ਅਰਵਿੰਦ ਅਤੇ ਬਾਰਿਨ ਦੇ ਮਾਮਾ) ਦਵਾਰਕਾਨਾਥ ਵਿਦਿਆਭੂਸ਼ਨ, ਜਿਹੜੇ ਕਿ 'ਸੋਮਪ੍ਰਕਾਸ਼' ਦੇ ਮਸ਼ਹੂਰ ਸੰਪਾਦਕ ਅਤੇ ਪੰਡਿਤ ਸ਼ਿਵਨਾਥ ਸ਼ਾਸਤ੍ਰੀ ਦੇ ਸਾਥੀ ਹੁੰਦੇ ਸਨ, ਖ਼ਾਸ ਤੌਰ ਤੇ ਮੰਨੇ-ਪ੍ਰਮੰਨੇ ਹਨ। ਉਨ੍ਹੀਵੀਂ ਸਦੀ ਦੇ ਮਹਾਨ ਵਿਦਵਾਨ ਸ਼ਿਵਨਾਥ ਸ਼ਾਸਤ੍ਰੀ ਨੇ ਨਵਾਂ ਧਰਮ ਬ੍ਰਹਮ ਸਮਾਜ ਅਪਣਾਉਣ ਲਈ ਆਪਣਾ ਪਵਿੱਤਰ ਜਨੇਊ ਤੋੜ ਸੁਟਿਆ ਸੀ। ਉਹ ਨਰੇਨ ਦੀ ਮਾਂ ਦੇ ਚਾਚਾ ਸਨ ਅਤੇ ਪਰਿਵਾਰ ਦੇ ਛੋਟੇ ਮੈਂਬਰਾਂ ਉਤੇ ਉਨ੍ਹਾਂ ਦਾ ਖ਼ਾਸ ਪ੍ਰਭਾਵ ਸੀ। ਰਾਜਨਰਾਇਣ ਬੋਸ ਅਤੇ ਸ਼ਿਵਨਾਥ ਸ਼ਾਸਤ੍ਰੀ ਨੇ ਉਨ੍ਹੀਵੀਂ ਸਦੀ ਦੇ ਅਖ਼ੀਰਲੇ ਭਾਗ ਵਿਚ ਇਕ ਗੁਪਤ ਇਨਕਲਾਬੀ ਪਾਰਟੀ ਬਣਾਉਣ ਦਾ ਯਤਨ ਕੀਤਾ ਸੀ ਅਤੇ ਉਨ੍ਹਾਂ ਨੇ ਨਬਗੋਪਾਲ ਮਿੱਤਰਾ ਦੇ "ਜਾਤੀ ਮੇਲੇ"[2] ਨੂੰ ਪ੍ਰੇਰਨਾ ਦਿਤੀ ਸੀ। ਇਥੇ ਉਹਦੀ ਭੇਂਟ ਹਰੀਕੁਮਾਰ ਚੱਕਰਵਰਤੀ ਨਾਲ ਹੋਈ ਜਿਹੜਾ ਕਿ ਜੀਵਨ ਭਰ ਲਈ ਉਹਦਾ ਦੋਸਤ ਅਤੇ ਗਹਿਰਾ ਸਾਥੀ ਬਣ ਗਿਆ ਅਤੇ ਜਿਸ ਨੇ ਕਿ ਹਰ ਭਾਂਤ ਦੇ ਰਾਜਸੀ ਅਤੇ ਸਮਾਜੀ ਕੰਮਾਂ ਵਿਚ ਉਸ ਦਾ ਸਾਰੀ ਉਮਰ ਸਾਥ ਦਿੱਤਾ।

ਜੀਵਨ ਦੇ ਮੁੱਢਲੇ ਸਾਲਾਂ ਵਿਚ ਨਰਿੰਦਰਨਾਥ ਨੇ ਆਪਣੇ ਪਿਤਾ, ਭਰਾਵਾਂ ਅਤੇ ਹੋਰਨਾਂ ਲੋਕਾਂ ਤੋਂ ਬਹੁਤ ਸਾਰੀ ਸੰਸਕ੍ਰਿਤ ਸਿਖੀ ਹੋਵੇਗੀ। ਉਨ੍ਹਾਂ ਨੇ ਬਹੁਤ ਸਾਰੀਆਂ ਸੰਸਕ੍ਰਿਤ, ਤਰਕ ਸ਼ਾਸਤਰ ਅਤੇ ਦਰਸ਼ਨ ਉੱਤੇ ਪੁਸਤਕਾਂ ਵੀ ਜ਼ਰੂਰ ਪੜ੍ਹੀਆਂ ਹੋਣਗੀਆਂ। ਆਪਣੇ ਪਿਛੋਂ ਦੇ ਜੀਵਨ ਵਿਚ ਉਹ ਉਨ੍ਹਾਂ ਵਿਚੋਂ ਉਦਾਹਰਣ ਦਿਆ ਕਰਦੇ ਸਨ। ਉਹ ਆਪਣੇ ਖ਼ਾਨਦਾਨ ਬਾਰੇ ਖੋਜ ਕਰਦੇ ਹੋਏ ਮੱਧ ਬੰਗਾਲ ਦੇ ਪ੍ਰਸਿੱਧ ਤਰਕ ਸ਼ਾਸਤ੍ਰੀ ਰਘੁਨੰਦਨ ਨੂੰ ਆਪਣੇ ਵੰਸ਼ ਦਾ ਮੋਢੀ ਕਹਿੰਦੇ ਹੁੰਦੇ ਸਨ।

ਉਨ੍ਹਾਂ ਸਾਲਾਂ ਵਿਚ ਜਦ ਕਿ ਨਰਿੰਦਰਨਾਥ ਵੱਡੇ ਹੋ ਰਹੇ ਸਨ, ਬੰਗਾਲ ਅੱਗ ਵਿਚੋਂ ਦੀ ਲੰਘ ਰਿਹਾ ਸੀ। 1905 ਵਿਚ ਬੰਗਾਲ ਦੇ ਬਟਵਾਰੇ ਵੇਲੇ ਇਹ ਭੁਚਾਲ ਆਪਣੇ ਪੂਰੇ ਜ਼ੋਰਾਂ ਉਤੇ ਸੀ ਭਾਵੇਂ ਇਸ ਦੀ ਗੜ-ਗੜਾਹਟ ਇਸ ਤੋਂ ਬਹੁਤ ਪਹਿਲਾਂ ਤੋਂ ਸੁਣਾਈ ਦੇਣ ਲਗ ਪਈ ਸੀ। ਦਰਅਸਲ ਬਟਵਾਰਾ ਬਰਤਾਨਵੀ ਸਰਕਾਰ ਦਾ ਇਸ ਭੁਚਾਲ ਦਾ ਇਕ ਬਹੁਤ ਕੋਝਾ ਜਿਹਾ ਉਤਰ ਸੀ। ਉਸ ਨੂੰ ਆਸ ਸੀ ਕਿ ਇਸ ਔਖੇ

ਪ੍ਰਾਂਤ ਦੇ ਬਟਵਾਰੇ ਨਾਲ ਉਹ ਇਸ ਭੁਚਾਲ ਨੂੰ ਰੋਕ ਸਕੇਗੀ। ਪਰ ਨਤੀਜਾ ਬਿਲਕੁਲ ਉਸ ਦੇ ਉਲਟ ਹੋਇਆ। ਤੂਫ਼ਾਨ ਹੋਰ ਤੇਜ਼ ਹੋ ਗਿਆ ਅਤੇ ਵਧ ਗਿਆ ਤੇ ਉਸਨੂੰ ਬਟਵਾਰਾ ਰੋਕਣਾ ਪਿਆ। ਆਜ਼ਾਦੀ ਦੀ ਚਾਹ ਜੋ ਇਕ ਵਾਰ ਜਾਗ ਉੱਠੀ ਸੀ ਹੁਣ ਦਬ ਨਹੀਂ ਸੀ ਸਕਦੀ। ਇਹ ਹੋਰ ਤੇਜ਼ ਹੋ ਗਈ ਅਤੇ ਇਸ ਨੇ ਬਹੁਤ ਨੌਜਵਾਨਾਂ ਨੂੰ ਜੰਮ ਕੇ ਬੈਠੇ ਹੋਏ ਸ਼ਾਸਨ ਉਤੇ ਇਕ ਤੋਂ ਪਿੱਛੋਂ ਦੂਜੀ ਸੱਟ ਮਾਰਨ ਲਈ ਪ੍ਰੇਰਿਆ।

ਇਹ ਘੁਟਨ ਸਾਰੇ ਦੇਸ਼ ਵਿਚ ਸੀ। ਇਹ ਉਨ੍ਹੀਵੀਂ ਸਦੀ ਦੇ ਅਖ਼ੀਰਲੇ ਵਰ੍ਹਿਆਂ ਤੋਂ ਸ਼ੁਰੂ ਹੋਈ ਅਤੇ ਰਾਜਸੀ ਨੁਮਾਇੰਦਗੀ ਅਰਜੀਆਂ ਅਤੇ ਕਾਨੂੰਨਬੱਧ ਜਦੋ-ਜਹਿਦ ਦੀ ਬੇਵੇਦਗੀ ਅਤੇ ਨਿਰਾਸ਼ਾ, ਜਨਸਮੂਹਾਂ ਵਿਚ ਵਧਦੀ ਹੋਈ ਗ਼ਰੀਬੀ ਅਤੇ ਪੜ੍ਹੇ ਲਿਖੇ ਨੌਜਵਾਨਾਂ ਦੀ ਬੇਰੋਜ਼ਗਾਰੀ ਅਤੇ ਕੌਮ ਵਿਚ ਆਤਮ ਵਿਸ਼ਵਾਸ ਤੋਂ ਪੈਦਾ ਹੋਈ। ਅਖ਼ੀਰਲਾ ਤੱਤ ਜਿਸਨੇ ਧਾਰਮਿਕ ਦੇਸ਼ ਭਗਤੀ ਦਾ ਰੂਪ ਲੈ ਗਿਆ, ਉਹ ਖ਼ਾਸ ਸ਼ਕਤੀ ਸੀ ਜੋ ਉਨ੍ਹੀਂ ਦਿਨੀਂ ਮਾਤ੍ਰ-ਭੂਮੀ ਦੀ ਆਜ਼ਾਦੀ ਲਈ ਬਹੁਤ ਸਾਰੇ ਨੌਜਵਾਨਾਂ ਨੂੰ ਇਨਕਲਾਬੀ ਕੰਮਾਂ ਵਲ ਪ੍ਰੇਰਤ ਕਰ ਰਹੀ ਸੀ। ਬੰਕਮਚੰਦਰ ਚੈਟਰਜੀ ਨੇ ਆਪਣੇ ਵਿਖਿਆਤ ਉਪਨਿਆਸ 'ਆਨੰਦ ਮਠ' ਵਿਚ ਮਾਤਰੀ ਭੂਮੀ ਦਾ ਜੋ ਕਲਪਨਾ ਚਿੱਤਰ ਉਲੀਕਿਆ ਉਸ ਨੇ ਨੌਜਵਾਨਾਂ ਦੀ ਕਲਪਨਾ ਨੂੰ ਕਸ ਦਿੱਤਾ ਅਤੇ 'ਵੰਦੇ ਮਾਤਰਮ' ਉਨ੍ਹਾਂ ਦਾ ਯੁੱਧ ਦਾ ਨਾਅਰਾ ਬਣ ਗਿਆ। ਉਹ ਉਪਨਿਆਸ ਵਿਚ ਚਿੱਤਰੇ ਗਏ ਸੰਨਿਆਸੀ ਬਣ ਕੇ ਮਾਂ ਨੂੰ ਆਜ਼ਾਦ ਕਰਾਉਣ ਦੇ ਕੰਮ ਵਿਚ ਜੁਟ ਗਏ। ਇਕ ਹੋਰ ਖ਼ਾਸ ਗੱਲ ਜਿਸ ਨੇ ਉਨ੍ਹਾਂ ਦੇ ਸੋਚ ਅਤੇ ਕਰਮ ਨੂੰ ਪ੍ਰਭਾਵਿਤ ਕੀਤਾ ਉਹ ਸਨ ਵਿਵੇਕਾਨੰਦ ਜੋ ਅਮਰੀਕਾ ਤੋਂ ਆਪਣੇ ਸ਼ਾਨਦਾਰ ਅਤੇ ਸਫ਼ਲ ਦੌਰੇ ਪਿੱਛੋਂ ਮੁੜ ਜਾਗੇ ਅਧਿਆਤਮਕ ਹਿੰਦੂ ਧਰਮ ਦੀ ਸ਼ਕਲ ਵਿਚ ਧਾਰਮਿਕ ਕੌਮੀਅਤ ਦੇ ਜ਼ਬਰਦਸਤ ਪ੍ਰਵਕਤਾ ਬਣ ਗਏ ਸਨ।

ਜੁਝਾਰੂ ਦੇਸ਼ਭਗਤੀ ਦੀ ਇਸ ਹਵਾ ਦੇ ਪ੍ਰਭਾਵ ਥੱਲੇ ਜੋ ਸਾਰੇ ਪ੍ਰਾਂਤ, ਉਨ੍ਹਾਂ ਦੇ ਆਸੇ ਪਾਸੇ ਦੇ ਪਿੰਡਾਂ ਅਤੇ ਉਨ੍ਹਾਂ ਦੇ ਆਪਣੇ ਪਿੰਡ ਵਿਚ ਫੈਲੀ ਹੋਈ ਸੀ, ਨੌਜਵਾਨ ਨਰਿੰਦਰਨਾਥ ਬੜੀ ਅਸਾਨੀ ਨਾਲ ਇਨਕਲਾਬੀ ਲਹਿਰ ਵਿਚ ਬਹਿ ਨਿਕਲੇ। ਇਹ ਕਹਿਣਾ ਬਹੁਤ ਔਖਾ ਹੈ ਕਿ ਅਸਲ ਵਿਚ ਉਹ ਕਦੋਂ ਇਸ ਵਿਚ ਸ਼ਾਮਿਲ ਹੋਏ ਪਰ ਇਹ ਜ਼ਰੂਰ 1904 ਦੇ ਲੱਗਭਗ ਹੋਵੇਗਾ। ਜਾਦੂਗੋਪਾਲ ਮੁਖਰਜੀ ਜੋ ਉਨ੍ਹਾਂ ਵਕਤਾਂ ਦੇ ਉਨ੍ਹਾਂ ਦੇ ਬਹੁਤ ਨੇੜੇ ਦੇ ਸਾਥੀਆਂ ਵਿਚੋਂ ਸਨ, ਸਮਰੇਨ ਰਾਏ ਦੀ ਪੁਸਤਕ "ਬੇਚੈਨ ਬ੍ਰਾਹਮਣ" ਦੀ ਭੂਮਿਕਾ ਵਿਚ ਇਸ ਤਰ੍ਹਾਂ ਲਿਖਦੇ ਹਨ—"ਮੈਂ ਪਹਿਲੋਂ ਪਹਿਲ 1905 ਜਾਂ 1906 ਵਿਚ ਅਨੁਸੀਲਨ ਸਮਿਤੀ ਵਿਚ ਨਰਿੰਦਰ ਭਟਾਚਾਰਿਆ ਨੂੰ ਮਿਲਿਆ। 49, ਕਾਰਨਵਾਲਿਸ ਸਟ੍ਰੀਟ ਉਤੇ ਅਨੁਸੀਲਨ ਸਮਿਤੀ ਦੇ ਦਫ਼ਤਰ ਵਿਚ ਉਸ ਦੇ ਕਰਮਚਾਰੀਆਂ ਲਈ ਰਹਿਣ ਦਾ ਇੰਤਜ਼ਾਮ ਸੀ ਅਤੇ ਨਰਿੰਦਰ ਅਕਸਰ ਉਥੇ ਆ ਕੇ ਠਹਰਿਆ ਕਰਦੇ ਸਨ। ਉਹ ਤੇ ਹਰੀਕੁਮਾਰ ਚੱਕਰਵਰਤੀ ਇਕੱਠੇ ਉਸ ਦੇ

ਮੈਂਬਰ ਬਣੇ ਸਨ ।"³ ਹਰੀਕੁਮਾਰ ਚੱਕਰਵਰਤੀ ਦੇ ਅਨੁਸਾਰ ਇਹ ਤਿੰਨੇ ਮਿੱਤਰ (ਨਰਿੰਦਰਨਾਥ, ਹਰੀਕੁਮਾਰ ਅਤੇ ਸੈਲੇਸ਼ਵਰ) ਕਲਕੱਤੇ ਗਏ, ਉਥੇ ਅਰਵਿੰਦ ਘੋਸ਼ ਦੇ ਭਰਾ ਬਾਰਿਨ ਘੋਸ਼ ਨੂੰ ਮਿਲੇ, ਜੋ ਪਿਛੋਂ ਜਾ ਕੇ ਯੁਗਾਂਤਰ ਦੇ ਸੰਪਾਦਕ ਬਣ ਗਏ ਸਨ ਅਤੇ ਇਨਕਲਾਬੀ ਲਹਿਰ ਵਿਚ ਸ਼ਾਮਿਲ ਹੋਣ ਦਾ ਫ਼ੈਸਲਾ ਕੀਤਾ । ਇਸ ਤੋਂ ਬਾਅਦ ਇਹ ਵਰ੍ਹੇ ਕੁ ਪਿਛੋਂ ਜਾਦੂਗੋਪਾਲ ਮੁਖਰਜੀ ਨੂੰ ਮਿਲੇ ਹੋਣਗੇ ।

ਇਸ ਤੋਂ ਪਹਿਲੇ ਸਮੇਂ ਦੇ ਬਾਰੇ ਵਿਚ ਹਰੀ ਕੁਮਾਰ ਚੱਕਰਵਰਤੀ ਜਿਹੜੇ ਕਿ ਨਰਿੰਦਰਨਾਥ ਨੂੰ ਪਹਿਲੀ ਵਾਰ 1899 ਵਿਚ ਮਿਲੇ ਸਨ ਅਤੇ ਉਸ ਤੋਂ ਪਿਛੋਂ ਇਨ੍ਹਾਂ ਦੇ ਗਹਿਰੇ ਸਾਥੀ ਅਤੇ ਸਾਰਾ ਜੀਵਨ ਦੋਸਤ ਰਹੇ, ਉਹ ਲਿਖਦੇ ਹਨ :— "ਨੌਜਵਾਨ ਨਰੇਨ ਸਾਹਸੀ ਤੇ ਕਾਰਜ ਪਸੰਦ ਸਨ, ਉਹ ਹਰ ਵੇਲੇ ਇਕ ਬਾਗ਼ ਤੋਂ ਦੂਜੇ ਵਿਚ ਕਿਸੇ ਦੂਰ ਦੀ ਅਪੁਜ ਚੀਜ਼ ਲਈ ਭਟਕਦੇ ਰਹਿੰਦੇ ਅਤੇ ਉਨ੍ਹਾਂ ਨੇ ਬਹੁਤ ਰਾਤਾਂ ਮੜ੍ਹੀਆਂ ਵਿਚ ਭੂਤਾਂ ਨੂੰ ਲੱਭਦੇ ਹੋਏ ਬਿਤਾ ਦਿਤੀਆਂ ।"⁴ ਉਸ ਵੇਲੇ ਨਰਿੰਦਰਨਾਥ ਦੀ ਆਤਮਾ ਅਸ਼ਾਂਤ ਸੀ । ਉਹ ਆਪਣੇ ਪਿਤਾ ਕੋਲੋਂ ਸੰਸਕ੍ਰਿਤ ਸਿੱਖ ਰਹੇ ਸਨ । ਉਹ ਬੇਲੂਰ ਵਿਚ ਰਾਮਾਕ੍ਰਿਸ਼ਨ ਆਸ਼ਰਮ ਜਾਂਦੇ । ਉਹ ਸ਼ਿਵਨਰਾਇਣ ਸਵਾਮੀ ਤੋਂ ਲਾਠੀ ਚਲਾਉਣਾ ਤੇ ਯੋਗ ਸਾਧਨਾ ਸਿਖਦੇ, ਦੇਸ਼ ਪ੍ਰੇਮ ਅਤੇ ਹਿੰਦੂ ਧਰਮ ਦੇ ਸੁਧਾਰ ਬਾਰੇ ਜਾਣਕਾਰੀ ਹਾਸਲ ਕਰਦੇ ਅਤੇ ਉਹ ਇਨਕਲਾਬੀਆਂ ਅਤੇ ਉਨ੍ਹਾਂ ਦੇ ਸੰਬੰਧੀਆਂ ਤੇ ਉਨ੍ਹਾਂ ਦੇ ਕਾਰਨਾਮਿਆਂ ਬਾਰੇ ਖ਼ਬਰਾਂ ਇਕੱਠੀਆਂ ਕਰਦੇ ।

ਰਾਜਨੀਤੀ ਵਿਚ ਨਰਿੰਦਰਨਾਥ ਦੇ ਪ੍ਰਵੇਸ਼ ਬਾਰੇ ਉਨ੍ਹਾਂ ਦੇ ਉਸ ਵੇਲੇ ਦੇ ਇਕ ਸਾਥੀ ਨੇ ਇਸ ਤਰ੍ਹਾਂ ਲਿਖਿਆ ਹੈ—"ਨਰਿੰਦਰ ਮਸਾਂ ਕੋਈ ਚੌਦ੍ਹਾਂ ਵਰ੍ਹਿਆਂ ਦਾ ਮੁੰਡਾ ਹੋਣਾ ਹੈ ਪਰ ਸੀ ਤਕੜਾ ਤੇ ਫ਼ੁਰਤੀਲਾ, ਅਤੇ ਇਨਕਲਾਬੀ ਜੋਸ਼ ਨਾਲ ਭਰਿਆ ਹੋਇਆ । ਇਹ ਪਹਿਲੋ ਪਹਿਲ ਭੱਜ ਕੇ ਉਸ ਕਮਰੇ ਵਿਚ ਆ ਵੜੇ ਜਿਥੇ ਅਸੀਂ ਬੰਗਾਲ ਅਤੇ ਦੂਜੀਆਂ ਥਾਵਾਂ ਉਤੇ ਉਸ ਸਮੇਂ ਦੀਆਂ ਸਮੱਸਿਆਵਾਂ ਬਾਰੇ ਸਾਧਾਰਣ ਚਰਚਾ ਕਰ ਰਹੇ ਸਾਂ । ਉਸ ਨੇ ਸਾਡੇ ਨਾਲ ਗੱਲਬਾਤ ਕੀਤੀ । ਉਸ ਤੋਂ ਪਿਛੋਂ ਉਸ ਨੇ ਆਪਣੇ ਆਪ ਨੂੰ ਪੂਰੇ ਸਮੇਂ ਲਈ ਵਿਦੇਸ਼ੀਆਂ ਤੋਂ ਭਾਰਤ ਦੀ ਆਜ਼ਾਦੀ ਲਈ ਅਰਪਨ ਕਰ ਦਿਤਾ । ਉਸ ਨੇ ਕਸਮ ਖਾ ਕੇ ਐਲਾਨ ਕੀਤਾ ਕਿ ਉਹ ਅਸੰਭਵ ਕੰਮ ਵੀ ਕਰਨ ਨੂੰ ਤਿਆਰ ਹੋਵੇਗਾ । ਕਿਉਂ ਜੋ ਇਨਕਲਾਬੀਆਂ ਲਈ ਕੁਝ ਵੀ ਅਸੰਭਵ ਨਹੀਂ ਹੁੰਦਾ । ਇਸ ਤੋਂ ਪਿੱਛੋਂ ਛੇਤੀ ਹੀ ਉਹ ਸਾਡੇ ਵਿਚ ਆ ਮਿਲੇ । ਉਹ ਸਾਡੀ ਲਹਿਰ ਲਈ ਬਹੁਤ ਕਾਰਗਰ ਸਿੱਧ ਹੋਏ ਅਤੇ ਉਨ੍ਹਾਂ ਵਿਚ ਉਹ ਵਿਰਲੇ ਗੁਣ ਸਨ ਜੋ ਕਿਸੇ ਮਹਾਨ ਨੇਤਾ ਵਿਚ ਹੀ ਹੁੰਦੇ ਹਨ ।"⁵

ਇਹ ਆਜ਼ਾਦੀ ਦਾ ਲਕਸ਼ ਹੀ ਸੀ ਜਿਸ ਨੇ ਨਰਿੰਦਰ ਨੂੰ ਇਨਕਲਾਬੀ ਲਹਿਰ ਵੱਲ ਖਿੱਚਿਆ । 1905 ਵਿਚ ਨਰਿੰਦਰ, ਹਰੀਕੁਮਾਰ ਚੱਕਰਵਰਤੀ ਅਤੇ ਸੈਲੇਸ਼ਵਰ ਬੋਸ ਆਪਣੇ ਦੋ ਦੋਸਤਾਂ ਨਾਲ ਅਕਸਰ ਬਟਵਾਰੇ ਵਿਰੋਧੀ ਮੀਟਿੰਗਾਂ ਵਿਚ

ਆਇਆ ਕਰਦਾ ਸੀ। ਇਕ ਵਾਰ ਤਿੰਨਾਂ ਮਿੱਤਰਾਂ ਨੇ ਵਿਖਿਆਤ ਕੌਮੀ ਨੇਤਾ ਸੁਰਿੰਦਰਨਾਥ ਬੈਨਰਜੀ ਨੂੰ ਕੋਦਾਲੀਆ ਬੁਲਾਇਆ ਅਤੇ ਉਨ੍ਹਾਂ ਲਈ ਇਕ ਸਭਾ ਇਕਤ੍ਰਿਤ ਕੀਤੀ। ਉਸ ਰਾਜਨੈਤਿਕ ਕਾਰਜ ਲਈ ਇਨ੍ਹਾਂ ਅਤੇ ਕੁਝ ਇਕ ਹੋਰਾਂ ਨੂੰ ਸਕੂਲ ਵਿਚੋਂ ਕੱਢ ਦਿੱਤਾ ਗਿਆ। ਪਿਛੋਂ ਜਾ ਕੇ ਉਹ ਹੁਕਮ ਬਦਲ ਦਿਤਾ ਗਿਆ ਸੀ ਅਤੇ ਇਨ੍ਹਾਂ ਨੂੰ ਦਸਵੀਂ ਦੀ ਪ੍ਰੀਖਿਆ ਵਿਚ ਬੈਠਣ ਦੀ ਆਗਿਆ ਮਿਲ ਗਈ ਸੀ। ਨਰਿੰਦਰ ਅਤੇ ਉਨ੍ਹਾਂ ਦੇ ਦੋਸਤ, ਭਗਵਤ ਗੀਤਾ, ਬੰਕਮਚੰਦਰ ਚੈਟਰਜੀ ਦੇ 'ਆਨੰਦ ਮਠ' ਅਤੇ ਅਰਵਿੰਦ ਘੋਸ਼ ਦੇ ਭਵਾਨੀ ਮੰਦਰ ਅਤੇ ਉਸ ਕਾਲ ਦੇ ਹੋਰ ਇਨਕਲਾਬੀ ਸਾਹਿਤ ਨੂੰ ਚਾਅ ਨਾਲ ਪੜ੍ਹਿਆ ਕਰਦੇ ਸਨ। ਪਰ ਜਿਨ੍ਹਾਂ ਗ੍ਰੰਥਾਂ ਨੇ ਉਨ੍ਹਾਂ ਨੂੰ ਖ਼ਾਸ ਤੌਰ ਤੇ ਪ੍ਰਭਾਵਿਤ ਕੀਤਾ ਉਹ ਸਨ ਸਵਾਮੀ ਵਿਵੇਕਾਨੰਦ ਦੀਆਂ ਪੁਸਤਕਾਂ।

ਨਰੇਨ ਅਤੇ ਉਨ੍ਹਾਂ ਦੇ ਸਾਥੀ ਫਿਰ ਅਨੁਸ਼ੀਲਨ ਸਮਿਤੀ ਵਿਚ ਦਾਖ਼ਲ ਹੋ ਗਏ। ਜਿਹੜੀ ਕਿ ਕਲਕੱਤੇ ਵਿਚ 1902 ਵਿਚ ਬੰਗਾਲੀ ਨੌਜਵਾਨਾਂ ਨੂੰ ਜਿਸਮਾਨੀ ਦਿਮਾਗ਼ੀ ਅਤੇ ਰੂਹਾਨੀ ਸਿੱਖਿਆ ਲਈ ਸਥਾਪਿਤ ਕੀਤੀ ਗਈ ਸੀ। ਥੋੜ੍ਹੇ ਜਿਹੇ ਚਿਰ ਵਿਚ ਹੀ ਇਸ ਦੇ ਵਿਚ ਇਕ ਗੁਪਤ ਵਿਭਾਗ ਦਾ ਵਿਕਾਸ ਹੋ ਗਿਆ ਜਿਹੜਾ ਕਿ ਸਾਰੇ ਬੰਗਾਲ ਦੀਆਂ ਇਨਕਲਾਬੀ ਕਾਰਵਾਈਆਂ ਦਾ ਕੇਂਦਰ ਬਣ ਗਿਆ। ਹੌਲੀ ਹੌਲੀ ਸਮੇਂ ਦੇ ਨਾਲ ਨਾਲ ਦੂਜੇ ਸ਼ਹਿਰਾਂ ਵਿਚ ਵੀ ਉਹੋ ਜਿਹੀਆਂ ਹੋਰ ਸੰਸਥਾਵਾਂ ਸਥਾਪਿਤ ਹੋ ਗਈਆਂ, ਜਿਨ੍ਹਾਂ ਵਿਚ ਕੁਝ ਇਸ ਦੀਆਂ ਸ਼ਾਖਾਵਾਂ ਸਨ ਅਤੇ ਕੁਝ ਵਖਰੇ ਕੇਂਦਰ ਬਣ ਗਏ। ਇਨ੍ਹਾਂ ਦੂਜੇ ਭਾਂਤ ਦੇ ਕੇਂਦਰਾਂ ਵਿਚੋਂ ਢਾਕਾ ਦੀ ਅਨੁਸੀਲਨ ਸਮਿਤੀ ਬਹੁਤ ਮਸ਼ਹੂਰ ਸੀ। ਇਹ ਸਮਿਤੀਆਂ ਆਪੋ ਆਪਣੇ ਪੈਂਤੜਿਆਂ ਬਾਰੇ ਹਮੇਸ਼ਾਂ ਇਕ ਦੂਜੇ ਨਾਲ ਸਹਿਮਤ ਨਹੀਂ ਸਨ ਹੁੰਦੀਆਂ। ਆਪਸੀ ਝਗੜੇ, ਹਸਦ ਅਤੇ ਇਕ ਦੂਜੇ ਦੇ ਬਾਰੇ ਵਿਚ ਸ਼ੱਕ ਵੀ ਹੁੰਦੇ ਸਨ ਭਾਵੇਂ ਕਦੇ ਕਦੇ ਇਹ ਇਕੱਠੀਆਂ ਹੋ ਕੇ ਕਈ ਸਾਂਝੇ ਕਾਰਜ ਵੀ ਕਰ ਲੈਂਦੀਆਂ ਸਨ। ਹਰ ਇਕ ਸਮਿਤੀ ਦਾ ਇਕ ਨੇਤਾ ਸੀ। ਦਾਖ਼ਲੇ ਦੇ ਨੇਮ ਬੜੇ ਕਠੋਰ ਸਨ। ਅਨੁਸ਼ਾਸਨ ਦਾ ਸਖ਼ਤੀ ਨਾਲ ਪਾਲਣ ਕੀਤਾ ਜਾਂਦਾ ਸੀ ਅਤੇ ਕਾਰਵਾਈਆਂ ਨੂੰ ਗੁਪਤ ਰੱਖਣ ਦਾ ਪੂਰਾ ਜਤਨ ਕੀਤਾ ਜਾਂਦਾ ਸੀ। ਸਰਕਾਰ ਅਤੇ ਪੁਲਿਸ ਨੂੰ ਇਨ੍ਹਾਂ ਸਮਿਤੀਆਂ ਬਾਰੇ ਮੁੱਢ ਤੋਂ ਹੀ ਸ਼ੱਕ ਸੀ। ਪਰ ਉਹ ਇਨ੍ਹਾਂ ਦੇ ਖ਼ਿਲਾਫ਼ ਕੋਈ ਕਦਮ ਨਹੀਂ ਸਨ ਚੁੱਕ ਸਕਦੇ ਕਿਉਂਕਿ ਜੋ ਇਨ੍ਹਾਂ ਦਾ ਜ਼ਾਹਰਾ ਕੰਮ ਕਾਨੂੰਨ ਦੇ ਅਨੁਸਾਰ ਸੀ ਅਤੇ ਇਨ੍ਹਾਂ ਦੇ ਨਾਲ ਸੀ.ਆਰ.ਦਾਸ. ਵਰਗੀਆਂ ਕਈ ਇਕ ਮਸ਼ਹੂਰ ਹਸਤੀਆਂ ਦੇ ਨਾਂ ਜੁੜੇ ਹੋਏ ਸਨ। ਫਿਰ ਵੀ 1908 ਤਕ ਬਹੁਤ ਸਾਰੇ ਛਾਪਿਆਂ ਅਤੇ ਤਲਾਸ਼ੀਆਂ ਦੇ ਜ਼ੋਰ ਤੇ ਉਨ੍ਹਾਂ ਕੋਲ ਖਾਸੇ ਸਬੂਤ ਇਕੱਠੇ ਹੋ ਗਏ ਜਿਨ੍ਹਾਂ ਦੇ ਸਿਰ ਤੇ ਉਹ ਸਿਆਸੀ ਖ਼ੂਨਾਂ ਅਤੇ ਡਾਕਿਆਂ ਦੇ ਨਾਲ ਇਨ੍ਹਾਂ ਸਮਿਤੀਆਂ ਦਾ ਨਾਂ ਜੋੜ ਸਕਦੇ ਸਨ। ਜਿਸਦੇ ਨਤੀਜੇ ਦੇ ਤੌਰ ਤੇ ਉਨ੍ਹਾਂ ਨੇ ਸਮਿਤੀਆਂ ਦੇ ਖ਼ਿਲਾਫ਼

ਕਾਰਵਾਈ ਸ਼ੁਰੂ ਕਰ ਦਿੱਤੀ ਅਤੇ ਉਨ੍ਹਾਂ ਨੂੰ ਗ਼ੈਰ ਕਾਨੂੰਨੀ ਕਰਾਰ ਦੇ ਦਿਤਾ। 1908 ਵਿਚ ਕਲਕੱਤਾ ਅਨੁਸ਼ੀਲਨ ਸਮਿਤੀ ਦੀ ਵਾਰੀ ਆ ਗਈ। ਇਨ੍ਹਾਂ ਦੇ ਨਾਲ ਹੀ ਹੋਰ ਬਹੁਤ ਸਾਰੀਆਂ ਸਮਿਤੀਆਂ ਦੇ ਵੀ ਗ਼ੈਰ ਕਾਨੂੰਨੀ ਹੋਣ ਦਾ ਐਲਾਨ ਹੋ ਗਿਆ।

ਨਿਯਮ ਬਧ ਅਤੇ ਸਿਧਾਂਤ ਰੂਪ ਵਿਚ ਸਮਿਤੀਆਂ ਦੇ ਨਵੇਂ ਮੈਂਬਰਾਂ ਨੂੰ ਪਹਿਲੋਂ ਸਮਾਜ ਸੁਧਾਰ ਅਤੇ ਸਹਾਇਤਾ ਕੰਮ ਕਰਨਾ ਪੈਂਦਾ ਸੀ। ਨਰੇਨ ਅਤੇ ਹਰੀਕੁਮਾਰ ਨੂੰ ਹੜ੍ਹ ਪੀੜਤਾਂ ਦੀ ਮੱਦਦ ਲਈ ਉੜੀਸਾ ਭੇਜ ਦਿੱਤਾ ਗਿਆ। ਨਰੇਨ ਨੂੰ ਜੈਪੁਰ ਵਿਚ ਰੂਰੀਆਹਟ ਕੈਂਪ ਦਾ ਇੰਚਾਰਜ ਬਣਾਇਆ ਗਿਆ। ਉਨ੍ਹਾਂ ਦਾ ਕੰਮ ਸੰਤੋਸ਼ਜਨਕ ਸੀ। ਇਸ ਲਈ ਉਨ੍ਹਾਂ ਨੂੰ ਮੁੜ ਕੇ ਕਲਕੱਤਾ ਆਉਣ ਤੇ ਅੰਦਰਲੀ ਸਭਾ ਵਿਚ ਸ਼ਾਮਿਲ ਕਰ ਲਿਆ ਗਿਆ। ਉਦੋਂ ਤਕ ਨਰੇਨ ਆਪਣਾ ਘਰ ਛੱਡ ਕੇ ਅਨੁਸ਼ੀਲਨ ਸਮਿਤੀ ਦੇ ਮੁੱਖ ਕੇਂਦਰ 49, ਕਾਰਨਵਾਲਿਸ ਸਟ੍ਰੀਟ ਕਲਕੱਤੇ ਵਿਚ ਜਾ ਰਹਿਣ ਲਗੇ ਸਨ। ਇਸ ਵੇਲੇ ਤਕ ਇਨ੍ਹਾਂ ਦਾ ਬਾਰਿਨ ਘੋਸ਼ ਨਾਲ,ਜੋ ਬੰਗਾਲੀ ਦਾ ਜੁਗਾਂਤਰ ਚਲਾ ਚੁੱਕੇ ਸਨ, ਚੰਗਾ ਸੰਬੰਧ ਹੋ ਗਿਆ ਸੀ। ਨਰੇਨ ਨੇ ਬਾਰਿਨ ਘੋਸ਼ ਦੀ, ਸੰਪਾਦਨ ਵਿਚ ਮੱਦਦ ਕੀਤੀ ਅਤੇ ਕਿਹਾ ਜਾਂਦਾ ਹੈ ਕਿ ਇਨ੍ਹਾਂ ਨੇ ਇਸ ਪੱਤਰ ਲਈ ਲੇਖ ਵੀ ਲਿਖੇ। ਪਿੱਛੋਂ ਇਨ੍ਹਾਂ ਨੇ ਬੰਗਾਲੀ ਵਿਚ ਇਕ ਛੋਟੀ ਜਿਹੀ ਪੁਸਤਕ 'ਮਾਂ ਦੀ ਪੁਕਾਰ' (Mother's Call) ਵੀ ਲਿਖੀ। ਇਹ ਪੁਸਤਕ ਪੁਲਿਸ ਦੇ ਹੱਥ ਆ ਗਈ ਅਤੇ ਇਸ ਤੋਂ ਪਿੱਛੋਂ ਇਨ੍ਹਾਂ ਨੂੰ ਫੜ ਲਿਆ ਗਿਆ।

ਇਨਕਲਾਬੀ ਲਹਿਰ ਵਿਚ ਸ਼ਾਮਿਲ ਹੋਣ ਤੋਂ ਪਿੱਛੋਂ ਛੇਤੀ ਹੀ ਨਰੇਨ ਨੂੰ ਬੰਦੂਕ ਦੀ ਨਿਸ਼ਾਨੇਬਾਜ਼ੀ ਅਤੇ ਬੰਬ ਬਣਾਉਣ ਦੀ ਕਲਾ ਵੀ ਸਿਖਾਈ ਜਾਣੀ ਸ਼ੁਰੂ ਹੋ ਗਈ। ਗੋਲੀਆਂ ਅਤੇ ਬੰਬ ਇਨਕਲਾਬੀਆਂ ਦੇ ਮੁਖ ਹਥਿਆਰ ਸਨ। ਉਹ ਬਰਤਾਨਵੀ ਅਫ਼ਸਰਾਂ ਵਿਚ ਦਹਿਸ਼ਤ ਫੈਲਾਉਣ, ਧੋਖਾ ਦੇਣ ਵਾਲਿਆਂ ਨੂੰ ਸਜ਼ਾ ਦੇਣ, ਅੰਗਰੇਜ਼ਾਂ ਦਾ ਸਾਥ ਦੇਣ ਵਾਲੇ ਹਿੰਦੁਸਤਾਨੀਆਂ ਲਈ, ਲੋਕਾਂ ਨੂੰ ਜਗਾਉਣ ਅਤੇ ਜੋਸ਼ ਦਿਲਾਉਣ, ਹਥਿਆਰਬੰਦ ਵਿਦਰੋਹ ਅਤੇ ਮਾਤ੍ਰੀ ਭੂਮੀ ਦੀ ਆਜ਼ਾਦੀ ਲਈ, ਇਸਤੇਮਾਲ ਕੀਤੇ ਜਾਂਦੇ ਸਨ।

ਇਸ ਵੇਲੇ ਤਕ ਨਰੇਨ ਦਾ ਸੰਪਰਕ ਜਤਿੰਦਰਨਾਥ ਮੁਖਰਜੀ ਨਾਲ ਹੋ ਗਿਆ ਸੀ। ਉਹ ਇਕ ਸਰਕਾਰੀ ਕਰਮਚਾਰੀ ਸੀ ਜੋ ਬੰਗਾਲ ਸਰਕਾਰ ਦੇ ਵਿੱਤ ਸਕੱਤਰ ਦੇ ਦਫ਼ਤਰ ਵਿਚ ਸ਼ਾਰਟਹੈਂਡ (Short-hand) ਕਲਰਕ ਸੀ। ਪਰ ਇਨਕਲਾਬੀ ਲਹਿਰ ਵਿਚ ਬਹੁਤ ਡੂੰਘੀ ਤਰ੍ਹਾਂ ਉਲਝਿਆ ਹੋਇਆ ਸੀ। ਉਹ ਸੁਭਾਅ ਦਾ ਬੜਾ ਨਿੱਘਾ ਸੀ ਅਤੇ ਉਹਦੀ ਸ਼ਖ਼ਸੀਅਤ ਵਿਚ ਖਿੱਚ ਸੀ। ਉਸਨੇ ਆਪਣੇ ਆਸੇ-ਪਾਸੇ ਬਹੁਤ ਸਾਰੇ ਨੌਜਵਾਨ ਇਨਕਲਾਬੀਆਂ ਦਾ ਗਰੋਹ ਇਕੱਠਾ ਕਰ ਲਿਆ। ਨਰੇਨ ਨੇ ਉਸ ਨੂੰ ਆਪਣਾ ਨੇਤਾ ਮੰਨ ਲਿਆ ਅਤੇ ਅਗਲੇ ਵਰ੍ਹਿਆਂ ਵਿਚ ਦੋਹਾਂ ਨੇ ਮਿਲ ਕੇ ਕਈ ਜ਼ੋਖ਼ਮ ਭਰਪੂਰ ਕਾਰਜਾਂ ਵਿਚ ਕੰਮ ਕੀਤਾ।

ਨਰੇਨ ਪਹਿਲਾਂ ਹੀ ਬਾਰਿਨ ਘੋਸ਼ ਨਾਲ ਮਿਲ ਕੇ ਬੰਬ ਬਣਾਉਣ ਦੇ ਕੰਮ ਵਿਚ ਉਲਝਿਆ ਹੋਇਆ ਸੀ। ਇਸ ਕੰਮ ਦਾ ਕੇਂਦਰ ਕਲਕੱਤੇ ਦੇ ਬਾਹਰੀ ਇਲਾਕੇ ਵਿਚ ਮਾਨਿਕਟੋਲਾ ਦਾ ਮੁਰਾਰੀਪੁਰ ਬਾਗ਼ ਸੀ। ਇਸ ਕੇਂਦਰ ਦੇ ਬਣੇ ਹੋਏ ਬੰਬ ਕਲਕੱਤੇ ਵਿਚ ਕਈ ਥਾਵਾਂ ਉਤੇ ਪ੍ਰਯੋਗ ਕੀਤੇ ਗਏ। ਖੁਦੀਰਾਮ ਨੇ 30 ਅਪ੍ਰੈਲ 1908 ਵਿਚ ਜਿਹੜਾ ਬੰਬ ਮੁਜ਼ਫਰਪੁਰ ਵਿਚ ਇਸਤੇਮਾਲ ਕੀਤਾ ਉਸ ਦੀ ਖੋਜ ਵੀ ਇਸ ਕੇਂਦਰ ਤਕ ਹੀ ਪਹੁੰਚੀ। ਇਸ ਕੇਂਦਰ ਉਤੇ ਛਾਪਾ ਮਾਰਿਆ ਗਿਆ, ਤਲਾਸ਼ੀ ਹੋਈ ਅਤੇ ਜੋ ਕੁਝ ਉਥੋਂ ਬਰਾਮਦ ਹੋਇਆ ਉਸ ਦੇ ਆਧਾਰ ਤੇ ਇਕ ਕੇਸ ਦਰਜ ਕਰ ਦਿਤਾ ਗਿਆ। ਇਹ ਸੀ ਅਲੀਪੁਰ ਸਾਜ਼ਿਸ਼ ਕੇਸ (Alipur Conspiracy Case) ਜਿਸਦੇ ਵਿਚ ਬਾਰਿਨ ਘੋਸ਼ ਅਤੇ ਅਰਵਿੰਦ ਘੋਸ਼ ਮੁਖ ਮੁਲਜ਼ਿਮ ਸਨ। ਨਰੇਨ ਇਸ ਕੇਸ ਵਿਚ ਨਹੀਂ ਉਲਝਿਆ ਭਾਵੇਂ ਪੁਲੀਸ ਨੂੰ ਇਨ੍ਹਾਂ ਬਾਰੇ ਸੰਦੇਹ ਜ਼ਰੂਰ ਸੀ।

ਇਸ ਤੋਂ ਕੋਈ ਇਕ ਵਰ੍ਹਾ ਪਹਿਲਾਂ ਨਰੇਨ ਨੇ ਸੂਬੇ ਵਿਚ ਆਪਣਾ ਪਹਿਲਾ ਰਾਜਸੀ ਡਾਕਾ ਮਾਰਿਆ। ਇਹ ਜਤਿਨ ਮੁਖਰਜੀ ਦੀ ਨੇਤਾਗਿਰੀ ਹੇਠ ਵਧ ਰਹੀਆਂ ਇਨਕਲਾਬੀ ਕਾਰਵਾਈਆਂ ਲਈ ਪੈਸੇ ਇਕੱਠੇ ਕਰਨ ਦੀ ਖ਼ਾਤਿਰ ਮਾਰਿਆ ਗਿਆ ਸੀ। ਇਹ ਡਾਕਾ ਚਿੰਗਰੀਪੋਤਾ ਰੇਲਵੇ ਸਟੇਸ਼ਨ ਉਤੇ 6 ਦਸੰਬਰ, 1907 ਵਿਚ ਮਾਰਿਆ ਗਿਆ।

ਸਟੇਸ਼ਨ ਮਾਸਟਰ ਉਤੇ ਹਮਲਾ ਕਰਕੇ ਉਸ ਦੇ ਦਫ਼ਤਰ ਦੀ ਪੇਟੀ ਵਿਚੋਂ ਸਾਰਾ ਪੈਸਾ ਕੱਢ ਲਿਆ ਗਿਆ। ਡਾਕੇ ਤੋਂ ਬਾਅਦ ਨਰੇਨ ਭੱਜ ਗਿਆ ਪਰ ਕੁਝ ਹੀ ਦਿਨਾਂ ਪਿਛੋਂ ਫੜਿਆ ਗਿਆ। ਜਦ ਇਹ ਫੜੇ ਗਏ ਤਾਂ ਇਨ੍ਹਾਂ ਕੋਲੋਂ ਬਾਰਿਨ ਘੋਸ਼ ਦੀ "ਵਰਤਮਾਨ ਰਨ ਨੀਤੀ" (ਅਜ ਦੀ ਲੜਾਈ ਦੀ ਨੀਤੀ) ਅਤੇ "ਮਾਇਰ ਡਾਕ" (ਮਾਂ ਦੀ ਪੁਕਾਰ) ਦਾ ਇਕ ਇਕ ਖਰੜਾ ਬਰਾਮਦ ਹੋਇਆ। ਨਰੇਨ ਨੂੰ ਜ਼ਮਾਨਤ ਉਤੇ ਛੱਡ ਦਿਤਾ ਗਿਆ। ਇਸ ਵਿਚ ਸਮਾਜ ਸੁਧਾਰਕ ਦੇ ਤੌਰ ਤੇ ਇਨ੍ਹਾਂ ਦੇ ਕੰਮ ਨੇ ਇਨ੍ਹਾਂ ਦੀ ਸਹਾਇਤਾ ਕੀਤੀ। ਕਲਕੱਤੇ ਵਿਚ ਸਿਆਲਦਾ ਦੇ ਪੁਲੀਸ ਮੈਜਿਸਟ੍ਰੇਟ ਮੂਹਰੇ ਅਰਜ਼ੀ ਦਿੰਦੇ ਹੋਏ ਬਾਬੂ ਪ੍ਰਮੋਥਨਾਥ ਮੁਖਰਜੀ ਨੇ ਬਿਆਨ ਦਿਤਾ ਸੀ, "ਇਹ ਨੌਜਵਾਨ ਬੰਗਾਲ ਤਕਨੀਕੀ ਕਾਲਿਜ ਦਾ ਵਿਦਿਆਰਥੀ ਸੀ ਅਤੇ ਇਸ ਨੇ ਦਸਵੀਂ ਦਾ ਇਮਤਿਹਾਨ ਨੈਸ਼ਨਲ ਕਾਲਿਜ ਰਾਹੀਂ ਦਿੱਤਾ ਸੀ, ਜਿਸ ਵਿਚ ਇਸ ਨੂੰ ਮੈਡਲ ਮਿਲਿਆ।" ਇਸ ਤੋਂ ਪਿਛੋਂ ਦੋ ਦੋ ਕੁ ਵਰ੍ਹਿਆਂ ਵਿਚ ਨਰੇਨ ਨੇ ਕਈ ਰਾਜਸੀ ਡਾਕੇ ਮਾਰੇ ਪਰ ਉਨ੍ਹਾਂ ਦੇ ਬਾਰੇ ਵਿਚ ਪੱਕੀ ਤਰ੍ਹਾਂ ਕੁਝ ਪਤਾ ਨਹੀਂ। ਹਾਂ ਚੌਬੀ ਪਰਗਨਾਂ ਜ਼ਿਲ੍ਹਾ, ਡਾਇਮੰਡ ਹਾਰਬਰ ਵਿਚ ਨੇਤਰਾ ਦੇ ਡਾਕੇ ਬਾਰੇ ਕੁਝ ਥੋੜ੍ਹੀ ਜਿਹੀ ਖਬਰ-ਸਾਰ ਹੈ। ਇਹ 25 ਅਪ੍ਰੈਲ 1909 ਨੂੰ ਪਿਆ ਸੀ। 2,000 ਰੁਪਿਆ ਇਕੱਠਾ ਕਰਕੇ ਘਰ ਛਡਦੇ ਹੋਏ ਸੁਣਿਆ ਹੈ ਘਰ ਦੇ ਮਾਲਿਕ ਨੂੰ ਨਰੇਨ ਨੇ ਕਿਹਾ, "ਅਸੀਂ ਅੰਗਰੇਜ਼ਾਂ ਨੂੰ ਦੇਸ਼ ਤੋਂ ਭਜਾਉਣ ਲਈ ਇਹ ਰੁਪਿਆ ਇਕ ਤਰ੍ਹਾਂ ਨਾਲ ਉਧਾਰ ਲੈ ਰਹੇ ਹਾਂ।"

ਨਰੇਨ ਨੂੰ ਇਸ ਡਾਕੇ ਦੇ ਸੰਬੰਧ ਵਿਚ ਫੜ ਲਿਆ ਗਿਆ। ਉਸ ਨੂੰ ਜਮਾਨਤ ਤੇ ਛੱਡਿਆ ਗਿਆ ਅਤੇ ਫਿਰ ਉਹ ਭਜ ਗਏ। ਨੇਤਰਾ-ਡਾਕਾ ਦਾ ਵੱਖਰਾ ਮੁਕੱਦਮਾ ਨਹੀਂ ਚਲਾਇਆ ਗਿਆ। ਇਸ ਨੂੰ 'ਹਾਵੜਾ ਬਗਾਵਤ ਕੇਸ' ਦਾ ਭਾਗ ਹੀ ਬਣਾ ਲਿਆ ਗਿਆ ਜਿਸ ਦਾ ਕਿ ਇਕ ਵਰ੍ਹੇ ਪਿਛੋਂ ਮੁਕੱਦਮਾ ਸ਼ੁਰੂ ਹੋਇਆ ਸੀ।

ਭਗੌੜੇ ਦੇ ਤੌਰ ਤੇ ਰਹਿੰਦੇ ਹੋਏ ਨਰੇਨ ਨੇ ਆਪਣਾ ਬਹੁਤਾ ਸਮਾਂ ਹਾਵੜਾ ਅਤੇ ਸ਼ਿਵਪੁਰ ਵਿਚ ਬਿਤਾਇਆ। ਇਸ ਵੇਲੇ ਤਕ ਅਨੁਸ਼ੀਲਨ ਸਮਿਤੀ ਉਤੇ ਰੋਕ ਲਾ ਦਿੱਤੀ ਗਈ ਸੀ। ਅਰਵਿੰਦੂ ਘੋਸ਼ ਰਾਜਨੀਤੀ ਤੋਂ ਰਿਟਾਇਰ ਹੋ ਚੁੱਕੇ ਸਨ। ਬਾਰਿਨ ਘੋਸ਼ ਅਤੇ ਹੋਰ ਲੋਕੀਂ ਲੰਮੇ ਅਰਸੇ ਲਈ ਜੇਲ੍ਹ ਭੇਜੇ ਜਾ ਚੁੱਕੇ ਸਨ। ਇਸ ਲਈ ਇਨਕਲਾਬੀ ਲਹਿਰ ਖ਼ਾਸੀ ਬਿਖਰ ਗਈ ਸੀ। ਉਨ੍ਹਾਂ ਬਿਖਰੇ-ਤਿਖਰੇ ਅੰਸ਼ਾਂ ਨੂੰ ਇਕੱਠਾ ਕਰਨਾ, ਉਨ੍ਹਾਂ ਵਿਚ ਹੌਂਸਲਾ ਜਗਾਉਣਾ ਅਤੇ ਮੁੜ ਸਭ ਨੂੰ ਇਕਮੁੱਠ ਕਰਨਾ ਨਰੇਨ ਦੇ ਸਿਰ ਤੇ ਆ ਪਿਆ। ਉਨ੍ਹਾਂ ਨੇ ਇਹ ਸਭ ਜਤਿਨ ਮੁਖਰਜੀ ਦੀ ਅਗਵਾਈ ਵਿਚ ਕੀਤਾ। ਉਹ ਅਜਿਹੇ ਸੰਯੋਜਕ ਸਨ ਜੋ ਕਾਰਜਸ਼ੀਲ ਕੰਮ ਕਰਨ ਵਾਲਿਆਂ ਨੂੰ ਮਿਲਣ ਲਈ ਇਕ ਥਾਂ ਤੋਂ ਦੂਜੀ ਉਤੇ ਜਾਂਦੇ ਅਤੇ ਉਨ੍ਹਾਂ ਨੂੰ ਮਿਲਦੇ। ਜਤਿਨ ਮੁਖਰਜੀ ਉਨ੍ਹਾਂ ਸਭ ਲਈ ਪ੍ਰੇਰਨਾ ਬਣੇ ਅਤੇ ਉਹ ਸਭ ਉਨ੍ਹਾਂ ਦੇ ਆਸੇ-ਪਾਸੇ ਇਕੱਠੇ ਹੋਣ ਲੱਗੇ। ਨਰੇਨ ਦੇ ਚਿੰਗਰੀਪੋਤਾ ਜੁਟ ਨੇ ਇਸ ਕੰਮ ਵਿਚ ਬਹੁਤ ਹਿੱਸਾ ਬਣਾਇਆ। ਹਾਵੜਾ ਰਹਿੰਦੇ ਹੋਏ ਨਰੇਨ ਨੇ ਕਈ ਸਭਾਵਾਂ ਨਾਲ ਰਾਜਸੀ ਗੱਲਬਾਤ ਕੀਤੀ ਅਤੇ ਉਹ ਬਰਤਾਨੀਆਂ ਦੇ ਲੋਕਾਂ ਨੂੰ ਦੇਸ਼ ਤੋਂ ਬਾਹਰ ਕੱਢਣ ਲਈ 'ਗੁਰੀਲਾ' ਢੰਗ ਦੀ ਲੜਾਈ ਲੜਨ ਅਤੇ ਹੋਰ ਸਾਧਨਾਂ ਦੀ ਵੀ ਸੋਚਣ ਲਗਾ।

ਸਮਰੇਨ ਰਾਏ ਰਾਹੀਂ ਇਕੱਠੀ ਕੀਤੀ ਗਈ ਜਾਣਕਾਰੀ ਦੇ ਅਨੁਸਾਰ ਜੋ ਉਨ੍ਹਾਂ ਨੇ ਇਨ੍ਹਾਂ ਨਾਲ ਉਨ੍ਹੀਂ ਦਿਨੀਂ ਕੰਮ ਕਰਨ ਵਾਲੇ ਸਾਥੀਆਂ ਨਾਲ ਮੁਲਾਕਾਤਾਂ ਕਰਕੇ ਪ੍ਰਾਪਤ ਕੀਤੀ ਸੀ, ਨਰੇਨ ਦੀ ਸੋਚ ਦੂਜਿਆਂ ਨਾਲੋਂ ਬਹੁਤ ਅੱਗੇ ਸੀ। ਉਨ੍ਹਾਂ ਦੀ ਵਿਚਾਰਧਾਰਾ ਸਮਾਜਵਾਦੀ ਸੀ ਅਤੇ ਉਹ ਕਦੀ ਵੀ ਧਰਮ ਅਤੇ ਰਾਜਨੀਤੀ ਨੂੰ ਇਕੱਠਾ ਨਹੀਂ ਸਨ ਕਰਦੇ। ਨਰੇਨ ਇਹ ਵੀ ਗੱਲਾਂ ਕਰਦੇ ਹੁੰਦੇ ਸਨ ਕਿ ਉਹ ਬਰਤਾਨੀਆ ਸਰਕਾਰ ਦੀ ਥਾਂ ਕਿਹੋ ਜਿਹੀ ਸਰਕਾਰ ਚਾਹੁੰਦੇ ਹਨ। ਉਹ ਸੋਚਦੇ ਸਨ ਕਿ ਵਿਸ਼ੇਸ਼ ਅਧਿਕਾਰਾਂ ਵਾਲਿਆਂ ਦੀ ਹਕੂਮਤ ਦੀ ਥਾਂ 'ਲੋਕਾਂ ਦਾ ਰਾਜ' ਹੋਣਾ ਚਾਹੀਦਾ ਹੈ ਅਤੇ ਇਹੋ ਜਿਹੀ ਸਰਕਾਰ ਬਣਾਉਣ ਦਾ ਇਕੋ ਇਕ ਸਾਧਨ ਇਨਕਲਾਬ ਹੈ।

1910 ਦੇ ਸ਼ੁਰੂ ਵਿਚ ਹੀ "ਹਾਵੜਾ-ਸ਼ਿਵਪੁਰ" ਕੇਸ ਸ਼ੁਰੂ ਹੋ ਗਿਆ। ਬਹੁਤੇ ਮੁਲਜ਼ਮ—ਜਤਿਨ ਮੁਖਰਜੀ ਅਤੇ ਨਰੇਨ ਨੂੰ ਮਿਲਾ ਕੇ ਕੁਲ 46 ਸਨ ਜੋ 26 ਜਨਵਰੀ ਨੂੰ ਫੜੇ ਗਏ ਸਨ। ਮਜਿਸਟ੍ਰੇਟੀ ਤਫ਼ਤੀਸ਼ 4 ਮਾਰਚ ਨੂੰ ਸ਼ੁਰੂ ਹੋਈ। ਮਜਿਸਟ੍ਰੇਟ ਨੇ ਇਨ੍ਹਾਂ ਨੂੰ 20 ਜੁਲਾਈ ਨੂੰ ਹਾਈਕੋਰਟ ਦੇ ਇਕ ਵਿਸ਼ੇਸ਼ ਟ੍ਰਿਬਿਊਨਲ ਅੱਗੇ ਮੁਕੱਦਮੇ ਲਈ ਭੇਜਿਆ। ਇਨ੍ਹਾਂ ਉਤੇ ਇਲਜ਼ਾਮ ਇਹ ਸੀ ਕਿ ਇਨ੍ਹਾਂ ਨੇ 1905 ਈਸਵੀ ਤੋਂ

1910 ਈਸਵੀ ਦੇ ਵਿਚਕਾਰ, ਹਾਵੜਾ ਜਿਲ੍ਹੇ ਵਿਚ ਸ਼ਿਵਪੁਰ ਅਤੇ ਬਰਤਾਨਵੀ ਭਾਰਤ ਦੇ ਦੂਜੇ ਹਿੱਸਿਆਂ ਵਿਚ, ਇਕ ਦੂਜੇ ਅਤੇ ਹੋਰ ਲੋਕਾਂ ਨਾਲ ਮਿਲ ਕੇ ਬਾਦਸ਼ਾਹ ਸਲਾਮਤ ਦੇ ਖ਼ਿਲਾਫ ਲੜਾਈ ਕਰਨ ਲਈ ਅਤੇ ਬਾਦਸ਼ਾਹ ਸਲਾਮਤ ਨੂੰ ਬਰਤਾਨਵੀ ਹਿੰਦ ਦੀ ਪ੍ਰਭੂ ਸੱਤਾ ਤੋਂ ਮਹਿਰੂਮ ਕਰਨ ਲਈ, ਕਾਨੂੰਨ ਰਾਹੀਂ ਕਾਇਮ ਹੋਈ ਹਿੰਦ ਸਰਕਾਰ ਨੂੰ ਜਬਰਨ ਡਰਾਉਣ ਦੀ ਸਾਜ਼ਿਸ਼ ਕਰਕੇ (ਇੰਡੀਅਨ ਪੀਨਲ ਕੋਡ) ਭਾਰਤੀ ਦੰਡ ਪ੍ਰਣਾਲੀ ਦੀ ਦਫ਼ਾ-121 ਏ ਦੇ ਮਾਤਹਿਤ ਜੁਰਮ ਕੀਤਾ ਹੈ।"[6] ਸਰਕਾਰੀ ਵਕੀਲ ਨੇ ਇਸ ਸਾਜ਼ਿਸ਼ ਨੂੰ ਬਹੁਤ ਸਾਰੇ ਰਾਜਸੀ ਜੁਰਮਾਂ ਨਾਲ ਜੋੜਨਾ ਚਾਹਿਆ ਜਿਨ੍ਹਾਂ ਵਿਚ ਦੋ ਪੁਲਿਸ ਅਫ਼ਸਰਾਂ ਅਤੇ ਇਕ ਉਨ੍ਹਾਂ ਦੇ ਮੁਖਬਰ ਦਾ ਖ਼ੂਨ, ਹਥਿਆਰਾਂ ਅਤੇ ਬਾਰੂਦ ਦਾ ਇਕੱਠਾ ਕਰਨਾ, ਅਤੇ ਦਸਵੀਂ ਜਾਟ 'ਰੈਜਿਮੈਂਟ' ਦੀ ਵਫ਼ਾਦਾਰੀ ਨੂੰ ਹਿਲਾਉਣ ਦਾ ਜਤਨ ਅਤੇ ਸਾਜ਼ਿਸ ਲਈ ਪੈਸੇ ਜੋੜਨ ਦੀ ਨੀਤ ਨਾਲ 'ਭਦਰ ਲੋਕਾਂ' ਰਾਹੀਂ ਮਾਰੇ ਗਏ ਹੋਰ ਬਹੁਤ ਸਾਰੇ ਡਾਕੇ ਸ਼ਾਮਿਲ ਸਨ।"[7]

ਤੇਤੀ ਬੰਦੇ ਜੋ ਰਿਹਾ ਕੀਤੇ ਗਏ ਉਨ੍ਹਾਂ ਨੂੰ ਵੀ ਵਰ੍ਹੇ ਤੋਂ ਉਤੇ ਜੇਲ੍ਹ ਕੱਟਣੀ ਪਈ। ਨਰੇਨ ਉਨ੍ਹਾਂ ਵਿਚੋਂ ਇਕ ਸਨ। ਇਨ੍ਹਾਂ ਨੂੰ ਕੋਈ ਨੌਂ ਮਹੀਨੇ ਇਕੱਲੇ ਜੇਲ੍ਹ ਵਿਚ ਰਹਿਣਾ ਪਿਆ ਜਿਹੜਾ ਕਿ ਇਨ੍ਹਾਂ ਲਈ ਬਹੁਤ ਦੁੱਖ ਭਰਿਆ ਅਨੁਭਵ ਸੀ। ਚਿੰਗਰੀਪੋਤਾ ਡਾਕੇ ਤੋਂ ਇਲਾਵਾ ਨਰੇਨ ਉਤੇ 1908 ਅਤੇ 1909 ਵਿਚ ਪਏ ਛੇ ਹੋਰ ਡਾਕਿਆਂ ਨਾਲ ਸੰਬੰਧ ਹੋਣ ਦਾ ਇਲਜ਼ਾਮ ਸੀ। ਮੁਖ ਨਿਆਂਧੀਸ਼ (ਚੀਫ ਜਸਟਿਸ) ਦੇ ਖ਼ਿਆਲ ਮੁਜਬ ਜੋ ਸਬੂਤ ਪੇਸ਼ ਕੀਤੇ ਗਏ ਸਨ ਉਨ੍ਹਾਂ ਦੇ ਆਧਾਰ ਤੇ ਨਰੇਨ ਦਾ ਸੰਬੰਧ ਸਾਬਤ ਨਹੀਂ ਸੀ ਹੁੰਦਾ।

ਇਥੇ ਜੇਲ੍ਹ ਵਿਚ ਹੀ, ਜਦ ਕਿ ਉਨ੍ਹਾਂ ਉਤੇ ਮੁਕੱਦਮਾ ਚਲ ਰਿਹਾ ਸੀ, ਜਤਿਨ ਮੁਖਰਜੀ, ਨਰੇਨ ਅਤੇ ਹੋਰ ਸਾਥੀਆਂ ਨੇ ਆਪਣੇ ਭਾਵੀ ਕੰਮ ਦਾ ਖਾਕਾ ਤਿਆਰ ਕਰ ਲਿਆ। ਇਹ ਹਥਿਆਰਬੰਦ ਬਗ਼ਾਵਤ ਦਾ ਖਾਕਾ ਸੀ।

ਪਹਿਲੀ ਗੱਲ ਤਾਂ ਇਹ ਸੀ ਕਿ ਇਹ ਹਥਿਆਰਬੰਦ ਬਗ਼ਾਵਤ ਦਾ ਪ੍ਰੋਗਰਾਮ ਦੂਜੇ ਇਨਕਲਾਬੀ ਜੁਟਾਂ ਅਗੇ ਰਖਿਆ ਜਾਏ ਅਤੇ ਉਨ੍ਹਾਂ ਨੂੰ ਇਸ ਨੂੰ ਸਵੀਕਾਰ ਕਰਨ ਲਈ ਉਕਸਾਇਆ ਜਾਏ। ਦੂਜਾ ਕੰਮ ਸੀ ਉਨ੍ਹਾਂ ਨੂੰ ਇਕਮੁੱਠ ਕਰਨਾ ਅਤੇ ਇਕ ਨੇਤਾ ਦੀ ਅਗਵਾਈ ਹੇਠ ਲਿਆਉਣਾ। ਨਰੇਨ ਨੇ ਇਹ ਦੋਵੇਂ ਕੰਮ ਆਪਣੇ ਸਿਰ ਉਤੇ ਲਏ ਅਤੇ ਇਨ੍ਹਾਂ ਨੂੰ ਬੜੀ ਸਫ਼ਲਤਾ ਨਾਲ ਪੂਰਿਆਂ ਕੀਤਾ। ਇਸ ਕੰਮ ਲਈ ਉਨ੍ਹਾਂ ਨੂੰ ਸਾਰੇ ਬੰਗਾਲ ਅਤੇ ਦੇਸ਼ ਦੇ ਹੋਰ ਕਈ ਭਾਗਾਂ ਵਿਚ ਜਾਣਾ ਪਿਆ। ਕੁਝ ਸਮੇਂ ਲਈ ਇਨ੍ਹਾਂ ਨੇ ਸਾਧੂ ਦਾ ਭੇਸ ਧਾਰ ਲਿਆ। ਸੰਨਿਆਸੀ ਦੇ ਰੂਪ ਵਿਚ, ਪੁਲਿਸ ਨੂੰ ਸ਼ੱਕ ਨਹੀਂ ਸੀ ਹੁੰਦਾ, ਇਸ ਲਈ ਘੁੰਮਣਾ ਅਸਾਨ ਸੀ। ਕੁਝ ਇਨਕਲਾਬੀ ਆਗੂ ਸੰਨਿਆਸੀ ਬਣ ਗਏ ਸਨ। ਇਸ ਲਈ ਨਰੇਨ ਦੇ ਕੁਝ ਸਾਥੀਆਂ ਦਾ ਖ਼ਿਆਲ ਸੀ ਕਿ ਇਹ ਵੀ ਉਨ੍ਹਾਂ ਦੀਆਂ ਪੈੜਾਂ ਉਤੇ ਚਲ ਰਿਹਾ ਹੈ। ਮਹਾਤਮਾਵਾਂ ਲਈ ਉਸ ਦੀ ਲਗਾਤਾਰ

ਖੋਜ ਦੇ ਕਾਰਨ ਸ਼ਾਇਦ ਉਨ੍ਹਾਂ ਦਾ ਸ਼ੱਕ ਹੋਰ ਵੀ ਵਧ ਗਿਆ। ਪਰ ਇਹ ਗੱਲ ਛੇਤੀ ਹੀ ਸਪਸ਼ਟ ਹੋ ਗਈ ਕਿ ਜੋ ਆਜ਼ਾਦੀ ਨਰੇਨ ਚਾਹੁੰਦੇ ਹਨ ਉਹ ਆਤਮਾ ਦੀ ਆਜ਼ਾਦੀ ਨਹੀਂ ਸਗੋਂ ਮਾਤ੍ਰੀ ਭੂਮੀ ਦੀ ਆਜ਼ਾਦੀ ਹੈ। ਉਨ੍ਹੀਂ ਦਿਨੀਂ ਨਰੇਨ ਬਨਾਰਸ, ਅਲਾਹਾਬਾਦ, ਆਗਰਾ, ਮਥੁਰਾ ਵਰਗੀਆਂ ਥਾਵਾਂ ਉਤੇ ਗਏ। ਇਸ ਤੋਰੇ-ਫੇਰੇ ਵਿਚ ਦੇਸ਼ ਦੇ ਬਾਰੇ ਵਿਚ ਜਿੰਨੀ ਉਨ੍ਹਾਂ ਦੀ ਜਾਣਕਾਰੀ ਵਧੀ ਅਤੇ ਜਿੰਨੇ ਲੋਕਾਂ ਨਾਲ ਵਾਕਫ਼ੀਅਤ ਹੋਈ ਉਹ ਸਭ ਪਿਛੋਂ ਦੇ ਕੰਮਾਂ ਵਿਚ ਬਹੁਤ ਫ਼ਾਇਦੇਮੰਦ ਸਾਬਤ ਹੋਈ। ਕੋਈ ਇਕ ਵਰ੍ਹੇ ਵਿਚ ਇਕ ਮਿਲੀ-ਜੁਲੀ ਸੰਸਥਾ ਸਥਾਪਤ ਹੋ ਗਈ ਜਿਸ ਦਾ ਸਾਰੇ ਬੰਗਾਲ ਅਤੇ ਬਾਹਰ ਦੀਆਂ ਸ਼ਾਖਾਵਾਂ ਨਾਲ ਸੰਪਰਕ ਸੀ। ਇਸ ਸੰਗਠਨ ਦਾ ਨਾਂ ਸੀ ਜੁਗਾਂਤਰ ਪਾਰਟੀ।

ਜੇਲ੍ਹ ਤੋਂ ਛੁੱਟਣ ਪਿਛੋਂ ਨਰੇਨ ਨੇ ਢਾਕੇ ਰਹਿਣ ਲਈ 'ਇੰਡੀਆ ਈਕੁਈਟੇਬਲ ਏਸ਼ੋਰੈਂਸ ਕੰਪਨੀ' ਦੀ ਨੌਕਰੀ ਕਰ ਲਈ। ਉਹ ਇਕ ਚੌਲਾਂ ਦੀ ਮਿੱਲ ਅਤੇ ਬੇਲੀਆਘਾਟ ਦੇ ਲੱਕੜ ਦੇ ਕਾਰਖ਼ਾਨੇ ਦੇ ਬਿਲ ਇਕੱਠੇ ਕਰਨ ਦਾ ਵੀ ਕੰਮ ਕਰਨ ਲਗੇ। 1912-1913 ਵਿਚ ਨਰੇਨ ਜ਼ਿਆਦਾਤਰ ਸੀ. ਗੋਪਾਲ ਲੇਨ ਦੇ 'ਬੋਰਡਿੰਗ ਹਾਊਸ' ਵਿਚ ਰਹਿੰਦੇ ਸਨ। ਕੁਝ ਚਿਰ ਪਿਛੋਂ ਨਰੇਨ ਨੇ ਆਪਣਾ ਕੰਮ ਛੱਡ ਦਿੱਤਾ ਅਤੇ ਇਕ ਰੈਸਟੋਰੈਂਟ ਖੋਲ੍ਹ ਲਿਆ ਜਿਹੜਾ ਕਿ ਹਥਿਆਰ ਇਕੱਠੇ ਕਰਨ ਦਾ ਅਤੇ ਸੂਚਨਾ ਦੇਣ ਲੈਣ ਦਾ ਕੇਂਦਰ ਬਣ ਗਿਆ। ਇਹ ਸਿਪਾਹੀਆਂ ਅਤੇ ਮਲਾਹਾਂ ਵਿਚ ਬਹੁਤ ਮਸ਼ਹੂਰ ਸੀ, ਕਿਉਂਕਿ ਨਰੇਨ ਉਨ੍ਹਾਂ ਲਈ ਖ਼ਾਸ ਚੰਗੀਆਂ ਚੀਜ਼ਾਂ ਖਾਣ ਨੂੰ ਬਣਾਉਂਦੇ ਸਨ।

ਇਨ੍ਹਾਂ ਇਨਕਲਾਬੀ ਸਭਾਵਾਂ ਦੇ ਕੰਮ ਹੁਣ ਕੇਵਲ ਬੰਗਾਲ ਤੱਕ ਹੀ ਸੀਮਿਤ ਨਾ ਰਹੇ। ਉਹ ਪੰਜਾਬ, ਦਿੱਲੀ, ਯੂ.ਪੀ. ਆਦਿ ਉੱਤਰੀ ਭਾਗਾਂ ਵਿਚ ਵੀ ਫੈਲ ਗਏ। ਅਤੇ ਮਹਾਰਾਸ਼ਟਰ, ਮੱਧ-ਪ੍ਰਦੇਸ਼ ਅਤੇ ਮਦਰਾਸ ਵਿਚ ਵੀ ਇਨ੍ਹਾਂ ਦੇ ਸੰਪਰਕ ਸਥਾਪਤ ਹੋ ਗਏ। ਬੰਗਾਲ ਤੋਂ ਸਿੱਖਿਆ ਪ੍ਰਾਪਤ ਕਰਕੇ ਨੌਜਵਾਨ ਇਨ੍ਹਾਂ ਇਲਾਕਿਆਂ ਵਿਚ 'ਕੰਮ' ਲਈ ਜਾਂਦੇ ਅਤੇ ਕਈ ਵਾਰ ਇਥੇ ਇਸਤੇਮਾਲ ਹੋਣ ਵਾਲੇ ਬੰਬ ਅਤੇ ਪਸਤੌਲ ਵੀ ਬੰਗਾਲ ਤੋਂ ਆਉਂਦੇ ਸਨ। ਇਸ ਭਾਂਤ ਦਾ ਸਭ ਤੋਂ ਮਸ਼ਹੂਰ 'ਕੇਸ' ਉਹ ਸੀ ਜਿਸ ਵਿਚ 23 ਦਸੰਬਰ 1912, ਨੂੰ ਦਿੱਲੀ ਵਿਚ ਦਾਖ਼ਲੇ ਵੇਲੇ ਹਿੰਦੋਸਤਾਨ ਦੇ ਵਾਇਸਰਾਇ ਲਾਰਡ ਹਾਰਡਿੰਗ ਉਤੇ ਬੰਬ ਸੁਟਿਆ ਗਿਆ।

ਯੂਰਪ, ਅਮਰੀਕਾ, ਬਰਮਾ, ਇੰਡੋਨੇਸ਼ੀਆ ਅਤੇ ਦੂਜੀਆਂ ਥਾਵਾਂ ਜਿਵੇਂ ਕਿ ਬੈਂਕਾਕ, ਸਿੰਘਾਪੁਰ ਅਤੇ ਹਾਂਗ-ਕਾਂਗ ਵਿਚ ਰਹਿਣ ਵਾਲੇ ਹਿੰਦੁਸਤਾਨੀ ਇਨਕਲਾਬੀਆਂ ਨਾਲ ਵੀ ਸੰਪਰਕ ਸਥਾਪਤ ਕੀਤਾ ਗਿਆ। ਸੰਸਾਰ ਦੇ ਪੱਛਮੀ ਭਾਗਾਂ ਵਿਚ, ਕਨੇਡਾ ਵਿਚ ਵੈਂਕੋਵਰ ਅਤੇ ਯੂਨਾਈਟਿਡ ਸਟੇਟ ਦੇ ਸਾਨਫ੍ਰਾਂਸਿਸਕੋ ਵਿਚ ਵੀ ਬੜੇ ਮਜ਼ਬੂਤ ਇਨਕਲਾਬੀ ਜੁੱਟ ਸਨ।

ਹਥਿਆਰਬੰਦ ਬਗ਼ਾਵਤ ਦੀ ਤਿਆਰੀ ਲਈ ਰੁਪਿਆ ਚਾਹੀਦਾ ਸੀ। ਉਸਨੂੰ ਇਕੱਠਾ ਕਰਨ ਦਾ ਕੰਮ ਨਰੇਨ ਦੇ ਜ਼ਿੰਮੇ ਲਾਇਆ ਗਿਆ। "ਸ਼ੁਰੂ ਦੇ ਖ਼ਰਚੇ ਲਈ ਜੋ ਪੈਸਾ ਚਾਹੀਦਾ ਸੀ ਉਹ ਯੋਜਨਾ ਅਨੁਸਾਰ ਪੂਰਾ ਹੋ ਗਿਆ।"[8] ਪਿੱਛੋਂ ਐਮ. ਐਨ. ਰਾਏ ਨੇ ਆਪਣੇ 'ਸੰਸਮਰਨ' ਵਿਚ ਲਿਖਿਆ, ਇਹ ਪੈਸਾ ਨਰੇਨ ਦੀ ਨਿਗਰਾਨੀ ਹੇਠ ਬਹੁਤ ਸਾਰੇ ਰਾਜਸੀ ਡਾਕਿਆਂ ਰਾਹੀਂ ਇਕੱਠਾ ਕੀਤਾ ਗਿਆ। ਇਸ ਦਾ ਇਥੇ ਦੁਹਰਾਉਣਾ ਖ਼ਾਸ ਤੌਰ ਤੇ ਜ਼ਰੂਰੀ ਜਾਪਦਾ ਹੈ। 12 ਫ਼ਰਵਰੀ 1915 ਨੂੰ ਇਨ੍ਹਾਂ ਡਾਕਿਆਂ ਦੀ ਲੜੀ ਦੀ ਪਹਿਲੀ ਕੜੀ ਦੇ ਤੌਰ ਤੇ ਨਰੇਨ ਨੇ ਦੋ ਹੋਰ ਸਾਥੀਆਂ ਨਾਲ ਮਿਲ ਕੇ ਦਿਨ ਦਿਹਾੜੇ ਗਾਰਡਨ ਰੀਚ ਕਲਕੱਤਾ ਵਿਚ 'ਬਰਡ ਐਂਡ ਕੰਪਨੀ' ਦਾ ਪੈਸਾ ਲੁੱਟ ਲਿਆ। ਇਸ ਡਾਕੇ ਨੇ ਜਿਹੜਾ ਕਿ ਪਿੱਛੋਂ 'ਗਾਰਡਨ ਰੀਚ ਰਾਜਸੀ ਡਾਕਾ' ਕਹਿਲਾਇਆ, ਸਾਰੇ ਕਲਕੱਤੇ ਵਿਚ ਸਨਸਨੀ ਫੈਲਾ ਦਿੱਤੀ। ਇਹ ਪਹਿਲਾ ਵੱਡਾ ਡਾਕਾ ਸੀ ਅਤੇ ਸਾਰੀ ਕਾਰਵਾਈ ਬਿਨਾਂ ਇਕ ਵੀ ਗੋਲੀ ਚਲਾਏ ਕੁਝ ਹੀ ਮਿੰਟਾਂ ਵਿਚ ਪੂਰੀ ਹੋ ਗਈ। ਡਾ. ਜਾਦੂਗੋਪਾਲ ਮੁਖਰਜੀ ਦੇ ਅਨੁਸਾਰ, "ਗਾਰਡਨ ਰੀਚ ਡਾਕਾ, ਅੱਤ ਬਹਾਦਰੀ ਅਤੇ ਸਾਹਸ ਦਾ ਕੰਮ ਸੀ ਅਤੇ ਇਹ ਨਰੇਨ ਭੱਟਾਚਾਰੀਆ ਦੇ ਠੰਡੇ ਦਿਮਾਗ਼ ਨੇ ਬਹੁਤ ਸ਼ਾਨਦਾਰ ਢੰਗ ਨਾਲ ਪੂਰਾ ਕੀਤਾ। ਇਕ ਗੋਲੀ ਵੀ ਨਹੀਂ ਚੱਲੀ।"[9] ਇਕ ਦੋ ਦਿਨਾਂ ਪਿਛੋਂ ਡਾਕੇ ਵਿਚ ਉਨ੍ਹਾਂ ਦਾ ਹੱਥ ਹੋਣ ਦੇ ਜੁਰਮ ਵਿਚ ਨਰੇਨ ਫੜੇ ਗਏ।

ਇਕ ਹੋਰ ਇਨਕਲਾਬੀ ਕਾਰਨਾਮਾ ਜੋ ਇਸ ਤੋਂ ਕੁਝ ਮਹੀਨੇ ਪਹਿਲਾਂ ਹੋਇਆ ਸੀ, ਉਹ ਵੀ ਦੁਹਰਾਉਣ ਯੋਗ ਹੈ। ਬਗ਼ਾਵਤ ਕਮੇਟੀ ਦੀ ਰਿਪੋਰਟ ਵਿਚ ਇਹ ਇਨ੍ਹਾਂ ਸ਼ਬਦਾਂ ਵਿਚ ਅੰਕਿਤ ਹੈ—"ਕਲਕੱਤੇ ਵਿਚ ਬੰਦੂਕ ਬਣਾਉਣ ਵਾਲੀ ਇਕ 'ਫ਼ਰਮ' ਰੋਡਾ ਐਂਡ ਕੰਪਨੀ ਵਿਚੋਂ ਪਸਤੌਲਾਂ ਦਾ ਚੁਰਾਇਆ ਜਾਣਾ ਬੰਗਾਲ ਵਿਚ ਇਨਕਲਾਬੀ ਜੁਰਮਾਂ ਦੇ ਵਿਕਾਸ ਵਿਚ ਬਹੁਤ ਮਹੱਤਵ ਰੱਖਣ ਵਾਲੀ ਘਟਨਾ ਸੀ। ਬੁੱਧਵਾਰ 26 ਅਗਸਤ 1914 ਨੂੰ ਰੋਡਾ ਐਂਡ ਕੰਪਨੀ ਦਾ ਇਕ ਕਲਰਕ ਜਿਸ ਦਾ ਕੰਮ ਸੀ ਕਿ ਉਹ ਬਾਹਰੋਂ ਆਉਣ ਵਾਲੇ ਹਥਿਆਰਾਂ ਅਤੇ ਬਾਰੂਦ ਨੂੰ 'ਕਸਟਮ ਹਾਊਸ' ਤੋਂ ਛੁਡਾ ਕੇ ਲੈ ਜਾਇਆ ਕਰੇ, ਉਸ ਨੇ ਹਥਿਆਰਾਂ ਅਤੇ ਗੋਲਾ-ਬਾਰੂਦ ਦੀਆਂ 202 ਪੇਟੀਆਂ ਛੁਡਵਾਈਆਂ ਪਰ ਵੈਂਸੀਟਾਰਟ ਵਾਲੇ ਗੋਦਾਮ ਵਿਚ ਕੇਵਲ 192 ਪੇਟੀਆਂ ਪਹੁੰਚੀਆਂ। ਇਹ ਛੱਡ ਕੇ ਉਹ ਇਹ ਕਹਿੰਦਾ ਹੋਇਆ ਚਲਿਆ ਗਿਆ ਕਿ ਬਾਕੀ ਨੂੰ ਲੈਣ ਜਾ ਰਿਹਾ ਹੈ। ਉਹ ਮੁੜ ਵਾਪਿਸ ਨਾ ਪਰਤਿਆ ਅਤੇ ਤਿੰਨ ਦਿਨਾਂ ਪਿਛੋਂ ਇਸ ਵਾਰਦਾਤ ਦੀ ਰਿਪੋਰਟ ਪੁਲਿਸ ਕੋਲ ਦਰਜ ਹੋਈ। ਦਸ ਗੁਆਚੀਆਂ ਹੋਈਆਂ ਪੇਟੀਆਂ ਵਿਚ 50 ਮੌਸਟ ਪਿਸਤੌਲ ਅਤੇ ਉਨ੍ਹਾਂ ਪਿਸਤੌਲਾਂ ਲਈ 46,000 'ਰਾਊਂਡ' ਅਸਲ੍ਹਾ ਸੀ। ਪਿਸਤੌਲ 300 ਬੋਰ, ਵੱਡੀ ਕਿਸਮ ਦੇ ਸਨ, ਅਤੇ ਹਰ ਇਕ ਪਸਤੌਲ ਉਤੇ ਨੰਬਰ ਸੀ ਜਿਸਦਾ ਰੋਡਾ ਐਂਡ ਕੰਪਨੀ ਕੋਲ ਰਿਕਾਰਡ ਸੀ। ਪਿਸਤੌਲ ਇਸ ਤਰ੍ਹਾਂ ਦੇ

ਬਣੇ ਹੋਏ ਸਨ ਅਤੇ ਇਸ ਤਰ੍ਹਾਂ ਬੰਦ ਕੀਤੇ ਗਏ ਸਨ ਕਿ ਉਨ੍ਹਾਂ ਦੇ ਬਕਸੇ ਨੂੰ ਉਨ੍ਹਾਂ ਦੇ ਹੱਥੇ ਨਾਲ ਬੰਨ੍ਹਣ ਨਾਲ ਇਕ ਅਜਿਹਾ ਹਥਿਆਰ ਬਣ ਜਾਂਦਾ ਸੀ ਜਿਹੜਾ ਕਿ ਰਾਇਫਲ ਵਾਂਗ ਮੋਢੇ ਉਤੇ ਰਖ ਕੇ ਚਲ ਸਕਦਾ ਸੀ। ਸ਼ਾਸਕਾਂ ਨੂੰ ਵਿਸ਼ਵਾਸਯੋਗ ਸੂਤਰਾਂ ਤੋਂ ਪਤਾ ਲਗਿਆ ਸੀ ਕਿ ਇਨ੍ਹਾਂ ਵਿਚੋਂ 44 ਪਿਸਤੌਲ ਤਾਂ ਲੱਗਭਗ ਉਦੋਂ ਹੀ, ਬੰਗਾਲ ਦੇ ਨੌ ਇਨਕਲਾਬੀ ਜੁਟਾਂ ਨੂੰ ਵੰਡ ਦਿੱਤੇ ਗਏ ਅਤੇ ਇਹ ਵੀ ਪੱਕੀ ਗੱਲ ਹੈ ਕਿ ਇਨ੍ਹਾਂ ਵੰਡੇ ਹੋਏ ਪਸਤੌਲਾਂ ਨਾਲ 1914 ਤੋਂ ਪਿੱਛੋਂ 54 ਡਾਕੇ ਅਤੇ ਰਾਜਸੀ ਖ਼ੂਨ ਹੋਏ ਜਾਂ ਡਾਕੇ ਮਾਰਨ ਦਾ ਅਤੇ ਖ਼ੂਨਾਂ ਦਾ ਜਤਨ ਕੀਤਾ ਗਿਆ। ਦਰਅਸਲ ਇੰਨੀ ਗੱਲ ਬਿਨਾਂ ਝਿਜਕ ਤੋਂ ਕਹੀ ਜਾ ਸਕਦੀ ਹੈ ਕਿ 1914 ਤੋਂ ਪਿੱਛੋਂ ਬੰਗਾਲ ਵਿਚ ਕੋਈ ਇਨਕਲਾਬੀ ਵਾਰਦਾਤ ਅਜਿਹੀ ਨਾ ਹੋਈ ਜਿਸ ਦੇ ਵਿਚ ਕਿ ਰੋਡਾ ਐਂਡ ਕੰਪਨੀ ਤੋਂ ਚੁਰਾਏ ਗਏ ਇਹ ਪਿਸਤੌਲ ਨਾ ਪ੍ਰਯੋਗ ਕੀਤੇ ਗਏ ਹੋਣ।"[10]

ਇਸ ਵੇਲੇ ਤਕ ਕੌਮਾਂਤਰੀ ਹਾਲਤ ਖ਼ਾਸੀ ਵਿਗੜ ਚੁੱਕੀ ਸੀ। ਅਸਮਾਨ ਵਿਚ ਜੰਗ ਦੇ ਬੱਦਲ ਘਿਰ ਚੁੱਕੇ ਸਨ ਅਤੇ ਇੰਗਲੈਂਡ ਤੇ ਜਰਮਨੀ ਦੇ ਵਿਚਕਾਰ ਯੁੱਧ ਛਿੜਨ ਦੀ ਆਸ ਸੀ। ਇਨਕਲਾਬੀਆਂ ਨੂੰ ਵਿਦੇਸ਼ਾਂ ਵਿਚ ਰਹਿਣ ਵਾਲੇ ਆਪਣੇ ਦੋਸਤਾਂ ਤੋਂ ਪਹਿਲਾਂ ਹੀ ਸੂਚਨਾ ਮਿਲ ਚੁਕੀ ਸੀ ਕਿ ਜੇਕਰ ਜੰਗ ਹੋ ਗਈ ਤਾਂ ਜਰਮਨੀ ਉਨ੍ਹਾਂ ਦੀ ਮਦਦ ਕਰਨ ਨੂੰ ਤਿਆਰ ਹੋਵੇਗਾ।

ਭਾਰਤ ਵਿਚ ਇਨਕਲਾਬੀਆਂ ਨੇ ਜਰਮਨ ਸਰਕਾਰ ਨਾਲ ਗੱਲਬਾਤ ਸ਼ੁਰੂ ਕੀਤੀ। 1913 ਦੇ ਅਖ਼ੀਰ ਵਿਚ ਨਰੇਨ ਨੇ ਕਲਕੱਤੇ ਵਿਚ ਜਰਮਨ ਕੌਂਸਿਲ ਜਨਰਲ ਦੇ ਰਾਹੀਂ ਜਰਮਨਾਂ ਨਾਲ ਸੰਪਰਕ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ। 1914 ਦੇ ਸ਼ੁਰੂ ਵਿਚ ਇਨ੍ਹਾਂ ਨੇ ਅਤੇ ਜਤਿਨ ਮੁਖਰਜੀ ਨੇ ਮਿਲ ਕੇ ਕਲਕੱਤੇ ਵਿਚ ਜਰਮਨ ਕੌਂਸਿਲ ਜਨਰਲ ਨਾਲ ਕਈ ਮੁਲਾਕਾਤਾਂ ਕੀਤੀਆਂ ਜਿਨ੍ਹਾਂ ਵਿਚ ਯੁੱਧ ਸ਼ੁਰੂ ਹੁੰਦੇ ਹੀ ਹਥਿਆਰਬੰਦ ਬਗ਼ਾਵਤ ਅਤੇ 'ਗੁਰੀਲਾ' ਲੜਾਈ ਬਾਰੇ ਯੋਜਨਾ ਉਤੇ ਗੱਲਬਾਤ ਹੋਈ।

ਜਰਮਨੀ ਅਤੇ ਇੰਗਲੈਂਡ ਦੇ ਵਿਚਕਾਰ ਯੁੱਧ ਅਗਸਤ 1914 ਵਿਚ ਸ਼ੁਰੂ ਹੋਇਆ। ਇਨਕਲਾਬੀਆਂ ਨੇ ਮੌਕੇ ਦਾ ਫ਼ਾਇਦਾ ਉਠਾਉਣ ਲਈ ਆਪਣੀਆਂ ਕੋਸ਼ਿਸ਼ਾਂ ਦੁਗਣੀਆਂ ਕਰ ਦਿੱਤੀਆਂ। ਹਥਿਆਰਬੰਦ ਬਗ਼ਾਵਤ ਦਾ ਫ਼ੈਸਲਾ ਹੋਇਆ ਅਤੇ ਜਤਿਨ ਮੁਖਰਜੀ ਨੂੰ ਸਾਂਝੇ ਮੋਰਚੇ ਦਾ ਆਗੂ ਬਣਾਇਆ ਗਿਆ। ਜਤਿਨ ਮੁਖਰਜੀ ਉਨ੍ਹੀਂ ਦਿਨੀਂ ਕਲਕੱਤੇ ਤੋਂ ਬਾਹਰ ਰਹਿੰਦੇ ਸਨ ਅਤੇ ਠੇਕੇਦਾਰੀ ਦਾ ਕੰਮ ਕਰਦੇ ਸਨ। ਫਿਰ ਵੀ ਉਹ ਕਦੀ ਕਦੀ ਕਲਕੱਤੇ ਆਇਆ ਕਰਦੇ ਸਨ। ਪਿਛੋਂ ਜਾ ਕੇ ਉਨ੍ਹਾਂ ਲਈ ਕਲਕੱਤੇ ਜਾਣਾ ਖ਼ਤਰੇ ਤੋਂ ਖ਼ਾਲੀ ਨਾ ਰਿਹਾ। ਤਦ ਨਰੇਨ ਨੇ ਉਨ੍ਹਾਂ ਲਈ ਮੋਹਾਂਦੀਆ ਪਿੰਡ ਵਿਚ ਜਿਹੜਾ ਕਿ ਬਾਲਾਸੋਰ ਤੋਂ ਬਹੁਤ ਦੂਰ ਨਹੀਂ ਸੀ ਇਕ ਸੁਰੱਖਿਆ ਵਾਲੀ ਥਾਂ ਲਭ ਦਿਤੀ ਅਤੇ ਉਥੇ 'ਯੂਨੀਵਰਸਲ ਐਂਪੋਰੀਅਮ' ਨਾਂ ਦੀ

ਇਕ ਵਪਾਰੀ ਸੰਸਥਾ ਕਾਇਮ ਕਰ ਦਿੱਤੀ ਜਿਸ ਦੇ ਰਾਹੀਂ ਇਹ ਆਪਣੀ ਗੱਡੀ ਚਲਾ ਸਕਦੇ ਸਨ। ਕਲਕੱਤੇ ਵਿਚ ਅਜਿਹੀਆਂ ਦੋ ਸੰਸਥਾਵਾਂ ਪਹਿਲੋ ਹੀ ਸਨ।

ਕਲਕੱਤੇ ਵਿਚ ਬਗ਼ਾਵਤ ਦੀਆਂ ਤਿਆਰੀਆਂ ਚਲ ਰਹੀਆਂ ਸਨ। ਨਰੇਨ ਨੇ ਉਨ੍ਹਾਂ ਸਾਥੀਆਂ ਨੂੰ ਜਿਨ੍ਹਾਂ ਨੂੰ ਕੁਝ ਸ਼ੰਕਾ ਸੀ ਇਹ ਵਿਸ਼ਵਾਸ ਦਿਲਵਾ ਕੇ ਮਨਾ ਲਿਆ ਸੀ ਕਿ ਅਜਿਹੇ ਕਦਮ ਪੁੱਟੇ ਜਾਣਗੇ ਜਿਨ੍ਹਾਂ ਨਾਲ ਡਾਕ-ਤਾਰ ਬਿਲਕੁਲ ਠੱਪ ਕਰ ਦਿਤਾ ਜਾਵੇ : ਇਸ ਦੇ ਅਨੁਸਾਰ ਚਕਰਧਰਪੁਰ ਅਤੇ ਸੰਬਲਪੁਰ ਵਿਚ ਅਜਿਹੇ ਕੇਂਦਰ ਖੋਲ੍ਹ ਦਿਤੇ ਗਏ ਜੋ ਲੋੜ ਪੈਣ ਤੇ ਆਮਦੋਰਫ਼ਤ ਦੇ ਸਾਧਨਾਂ ਨੂੰ (Communication System) ਅਤੇ ਡਾਕ-ਤਾਰ ਨੂੰ ਠਲ੍ਹ ਦੇਣ। ਕੁਝ ਦਿਨਾਂ ਪਿਛੋਂ ਬਗ਼ਾਵਤ ਦੀ ਯੋਜਨਾ ਬਾਰੇ ਸੋਚ-ਵਿਚਾਰ ਲਈ ਬਨਾਰਸ ਵਿਚ ਇਕ ਮੀਟਿੰਗ ਬੁਲਾਈ ਗਈ। ਇਸ ਮੀਟਿੰਗ ਵਿਚ ਰਾਏਬਿਹਾਰੀ ਬੋਸ, ਜਤਿਨ ਮੁਖਰਜੀ, ਨਰੇਨ, ਅਮਰੇਂਦਰਨਾਥ ਚਟੋਪਾਧਿਆਏ ਅਤੇ ਅਤੁਲ ਕ੍ਰਿਸ਼ਨ ਘੋਸ਼ ਸ਼ਾਮਿਲ ਹੋਏ। ਇਹ ਮਾਰਚ 1915 ਦੀ ਗੱਲ ਹੈ ਜਦ ਇਨਕਲਾਬੀਆਂ ਨੂੰ ਇਹ ਖ਼ਬਰ ਮਿਲੀ ਕਿ ਜਰਮਨੀ ਉਨ੍ਹਾਂ ਨੂੰ ਹਥਿਆਰ ਭੇਜਣ ਲਈ ਤਿਆਰ ਹੈ। ਇਸ ਸੂਚਨਾ ਦੇ ਨਾਲ-ਨਾਲ ਇਹ ਇਸ਼ਾਰਾ ਵੀ ਸੀ ਕਿ ਉਹ ਆਪਣਾ ਕੋਈ ਨੁਮਾਇੰਦਾ ਬਟੇਵੀਆ ਭੇਜ ਦੇਣ ਜੋ ਇਸ ਦੀਆਂ ਬਾਰੀਕੀਆਂ ਬਾਰੇ ਗੱਲਬਾਤ ਕਰ ਸਕੇ। ਇਨਕਲਾਬੀ ਆਉਣ ਵਾਲੇ ਹਥਿਆਰਾਂ ਦੀ ਆਸ ਤੋਂ ਖ਼ੁਸ਼ੀ ਨਾਲ ਫੁੱਲ ਉਠੇ। ਉਨ੍ਹਾਂ ਨੇ ਨੁਮਾਇੰਦਾ ਭੇਜਣ ਦਾ ਸੱਦਾ ਸਵੀਕਾਰ ਕਰ ਲਿਆ। ਉਨ੍ਹਾਂ ਦੀ ਚੋਣ ਨਰੇਨ ਉਤੇ ਆ ਪਈ ਅਤੇ ਇਹ ਨਰੇਨ ਦੇ ਰਾਜਸੀ ਜੀਵਨ ਦਾ ਇਕ ਮੋੜ ਸਿੱਧ ਹੋਈ।

# 2. ਹਥਿਆਰਾਂ ਦੀ ਭਾਲ ਵਿਚ

ਅਪ੍ਰੈਲ 1915 ਵਿਚ ਨਰੇਨ ਹਥਿਆਰਾਂ ਦੀ ਭਾਲ ਵਿਚ ਹਿੰਦੋਸਤਾਨ ਤੋਂ ਜਾਵਾ ਗਏ। ਉਹ ਜੋ ਹਥਿਆਰ ਲੱਭਦੇ ਸਨ ਉਹ ਉਨ੍ਹਾਂ ਨੂੰ ਨਾ ਮਿਲੇ। ਉਸ ਦੀ ਥਾਂ ਉਨ੍ਹਾਂ ਨੂੰ ਇਕ ਨਵੀਂ ਪਹਿਚਾਣ ਅਤੇ ਨਵੀਂ ਵਿਚਾਰਧਾਰਾ ਪ੍ਰਾਪਤ ਹੋਈ। ਇਹ ਉਨ੍ਹਾਂ ਦੀ ਹਥਿਆਰਾਂ ਦੀ ਭਾਲ ਦੇ ਅੰਤ ਵਿਚ ਵਾਪਰਿਆ।

ਨਰੇਨ ਬਾਹਰੀ ਰੂਪ ਵਿਚ ਕਲਕੱਤਾ ਦੀ ਇਕ ਕੰਪਨੀ "ਹੈਰੀ ਐਂਡ ਸੰਸ" ਦੇ ਏਜੰਟ ਦੇ ਤੌਰ ਤੇ ਮਾਰਟਿਨ ਦੇ ਨਾਂ ਹੇਠ ਗਏ। ਇਹ ਵਪਾਰ ਸੰਸਥਾ ਇਨਕਲਾਬੀਆਂ ਨੇ ਆਪਣੇ ਕੰਮਾਂ ਦੇ ਲਕੋ ਪਿਛੇ ਸਥਾਪਤ ਕੀਤੀ ਸੀ। ਇਹ ਨਰੇਨ ਦੇ ਇਕ ਗਹਿਰੇ ਦੋਸਤ ਹਰੀਕੁਮਾਰ ਚੱਕਰਵਰਤੀ ਦੇ ਅਧਿਕਾਰ ਵਿਚ ਸੀ। ਹਥਿਆਰਾਂ ਦੀ ਭਾਲ ਵਿਚ ਨਰੇਨ ਦੇ ਸਫ਼ਰ ਦੇ ਦੌਰਾਨ ਭਾਰਤ ਦੇ ਇਨਕਲਾਬੀਆਂ ਨਾਲ ਉਨ੍ਹਾਂ ਦਾ ਸੰਪਰਕ ਇਸ ਫ਼ਰਮ ਰਾਹੀਂ ਰਹਿੰਦਾ ਸੀ।

ਆਪਣੇ ਇਸ ਲਕਸ਼ ਦੇ ਬਾਰੇ ਵਰਨਣ ਕਰਦੇ ਹੋਏ ਐਮ. ਐਨ. ਰਾਏ ਨੇ ਪਿਛੋਂ ਜਾ ਕੇ ਆਪਣੇ 'ਸੰਸਮਰਨ' ਵਿਚ ਲਿਖਿਆ—"1914 ਵਿਚ ਪਹਿਲੇ ਮਹਾਂਯੁਧ ਦੇ ਸ਼ੁਰੂ ਹੋਣ ਉਤੇ ਜਲਾਵਤਨ ਭਾਰਤੀ ਇਨਕਲਾਬੀ ਜਰਮਨੀ ਵੱਲ ਆਸ-ਭਰੀ ਧਰਤੀ ਦੇ ਰੂਪ ਵਿਚ ਵੇਖਦੇ ਸਨ ਅਤੇ ਬਹੁਤ ਉਮੀਦਾਂ ਲਾ ਕੇ ਉਧਰ ਭੱਜੇ। ਵਰ੍ਹੇ ਦੇ ਅੰਤ ਤਕ ਸਾਨੂੰ ਭਾਰਤ ਵਿਚ ਖ਼ਬਰ ਪਹੁੰਚੀ ਕਿ ਬਰਲਨ ਦੀ ਭਾਰਤੀ ਇਨਕਲਾਬੀ ਕਮੇਟੀ ਨੂੰ ਜਰਮਨ ਸਰਕਾਰ ਨੇ ਆਜ਼ਾਦੀ ਦੀ ਜੰਗ ਦਾ ਐਲਾਨ ਕਰਨ ਲਈ ਜ਼ਰੂਰੀ ਹਥਿਆਰ ਦੇਣ ਦਾ ਵਾਇਦਾ ਕਰ ਦਿਤਾ ਹੈ। ਇਹ ਖ਼ਬਰ ਜੰਗਲ ਦੀ ਅੱਗ ਵਾਂਗ ਫੈਲ ਗਈ। ਇਥੋਂ ਤਕ ਕਿ ਬਰਤਾਨਵੀ ਫ਼ੌਜ ਦੇ ਹਿੰਦੋਸਤਾਨੀ ਸਿਪਾਹੀਆਂ ਉਤੇ ਵੀ ਇਸ ਦਾ ਅਸਰ ਹੋ ਗਿਆ।" ਗੱਲ ਨੂੰ ਜਾਰੀ ਰਖਦੇ ਹੋਏ ਉਹ ਲਿਖਦੇ ਹਨ, "ਫਿਰ ਸਾਨੂੰ ਇਸ ਵਾਇਦਾ ਕੀਤੇ ਹੋਏ ਹਥਿਆਰਾਂ ਨੂੰ ਦੇਸ਼ ਦੇ ਅੰਦਰ ਲੈ ਕੇ ਆਉਣ ਦੀ ਸਮੱਸਿਆ ਖੜ੍ਹੀ ਹੋਈ। ਸਾਡਾ ਜਰਮਨੀ ਤੋਂ ਇਹ ਸਿਧੇ ਲੈ ਕੇ ਆਉਣ ਦਾ ਪ੍ਰਸ਼ਨ ਹੀ ਨਹੀਂ ਸੀ। ਇਕ ਬੰਦਾ ਇਹ ਸੁਨੇਹਾ ਲੈ ਕੇ ਗਿਆ ਕਿ ਜਰਮਨ ਸਾਨੂੰ ਇਹ ਹਥਿਆਰ

ਹਿੰਦੋਸਤਾਨ ਦੇ ਨੇੜੇ ਕਿਸੇ ਨਿਰਪੱਖ ਦੇਸ਼ ਵਿਚ ਦੇ ਦੇਣ। ਅਸੀਂ ਇਹਦੇ ਲਈ 'ਡਚ ਈਸਟ ਇੰਡੀਜ਼' ਨੂੰ ਚੁਣਿਆ ਅਤੇ 1914 ਦੇ ਅੰਤ ਤੋਂ ਪਹਿਲਾਂ ਹੀ ਮੈਂ ਜਾਵਾ ਲਈ ਰਵਾਨਾ ਹੋ ਗਿਆ—ਜਿਹੜਾ ਕਿ ਦੇਸ਼ ਤੋਂ ਬਾਹਰ ਮੇਰਾ ਪਹਿਲਾ ਸਫ਼ਰ ਸੀ।"[1]

ਨਰੇਨ ਦੇ ਉਥੇ ਪਹੁੰਚਣ ਪਿਛੋਂ ਬਟਾਵੀਆ ਵਿਚ ਕੀ ਹੋਇਆ, ਇਹ ਬਗ਼ਾਵਤ ਕਮੇਟੀ (Sedition Committee) ਦੀ ਰਿਪੋਰਟ ਵਿਚ ਇਨ੍ਹਾਂ ਸ਼ਬਦਾਂ ਵਿਚ ਦਰਜ ਹੈ, "ਉਸ ਦੇ ਬਟੇਵੀਆ ਪਹੁੰਚਣ ਪਿਛੋਂ 'ਮਾਰਟਿਨ' ਨੂੰ ਥੀਓਡੋਰ ਹੇਲਫਰੀਚ ਵਿਚ ਜਰਮਨੀ ਦੇ ਕੌਂਸਲ ਨੂੰ ਮਿਲਾਇਆ ਗਿਆ ਜਿਸਨੇ ਦੱਸਿਆ ਕਿ ਹਿੰਦੋਸਤਾਨੀਆਂ ਦੀ ਬਗ਼ਾਵਤ ਵਿਚ ਮਦਦ ਕਰਨ ਲਈ ਹਥਿਆਰਾਂ ਅਤੇ ਬਾਰੂਦ ਦਾ ਇਕ ਬੇੜਾ ਕਰਾਚੀ ਲਈ ਚਲ ਚੁਕਿਆ ਹੈ। ਮਾਰਟਿਨ ਨੇ ਤਦ ਉਨ੍ਹਾਂ ਨੂੰ ਪ੍ਰੇਰਤ ਕੀਤਾ ਕਿ ਇਹ ਜਹਾਜ਼ ਬੰਗਾਲ ਵੱਲ ਮੋੜ ਦਿੱਤਾ ਜਾਵੇ।"

"ਸ਼ੰਘਾਈ ਵਿਚ ਜਰਮਨੀ ਦੇ ਕੌਂਸਲ ਜਨਰਲ ਨੂੰ ਸੂਚਨਾ ਦੇਣ ਪਿਛੋਂ ਇਹ ਮੰਨ ਲਿਆ ਗਿਆ। ਮਾਰਟਿਨ ਤਦ ਹਿੰਦੋਸਤਾਨ ਪਰਤ ਆਏ ਤਾਂਕਿ ਉਹ ਸੁੰਦਰ ਵਨ ਵਿਚ ਰਾਇਮੰਗਲ ਜਾ ਕੇ "ਮੈਵਰਿਕ" ਤੋਂ ਜਿਹੜਾ ਕਿ ਉਸ ਜਹਾਜ਼ ਦਾ ਨਾਂ ਸੀ, ਇਹ ਸਮਾਨ ਉਤਰਵਾਉਣ ਦਾ ਪ੍ਰਬੰਧ ਕਰ ਸਕਣ। ਕਿਹਾ ਜਾਂਦਾ ਸੀ ਕਿ ਇਸ ਸਮਾਨ ਵਿਚ 30,000 ਰਫ਼ਲਾਂ ਅਤੇ ਹਰ ਇਕ ਲਈ 400 ਕਾਰਤੂਸ ਅਤੇ ਦੋ ਲੱਖ ਰੁਪਏ ਸ਼ਾਮਿਲ ਸਨ। ਇਸ ਵਿਚਕਾਰ 'ਮਾਰਟਿਨ' ਨੇ ਕਲਕੱਤਾ ਵਿਚ 'ਹੈਰੀ ਐਂਡ ਸੰਸ' ਨੂੰ ਇਕ ਮੰਨੇ ਪ੍ਰਮੰਨੇ ਇਨਕਲਾਬੀ ਰਾਹੀਂ ਚਲਾਈ ਗਈ ਇਕ ਬੋਗਸ ਫ਼ਰਮ ਨੂੰ ਇਹ ਸੂਚਨਾ ਦੇ ਦਿੱਤੀ ਸੀ ਕਿ "ਵਪਾਰ ਚੰਗਾ ਸਾਜ਼ਗਾਰ ਹੈ।" ਜੂਨ ਵਿਚ 'ਹੈਰੀ ਐਂਡ ਸੰਸ' ਨੇ ਮਾਰਟਿਨ ਨੂੰ ਪੈਸੇ ਭੇਜਣ ਲਈ ਤਾਰ ਦਿਤੀ। ਤਦ ਜੂਨ ਤੋਂ ਅਗਸਤ ਤੱਕ ਬਟਾਵੀਆ ਵਿਚੋਂ ਹੈਲਫ਼ਰੀਸ ਨੇ ਕਲਕੱਤੇ ਵਿਚ ਹੈਰੀ ਐਂਡ ਕੰਪਨੀ ਨੂੰ ਕਈ ਵਾਰ ਰੁਪਿਆ ਭੇਜਿਆ ਜੋ ਕੁਲ ਮਿਲਾ ਕੇ 43,000 ਬਣਿਆ ਜਿਸ ਦੇ ਵਿਚੋਂ ਇਨਕਲਾਬੀਆਂ ਨੇ ਹਾਲੇ 33,000 ਵਸੂਲ ਪਾਏ ਸਨ ਜਦੋਂ ਕਿ ਸਰਕਾਰ ਨੂੰ ਇਸ ਗੱਲ ਦੀ ਸਮਝ ਆ ਗਈ ਕਿ ਇਹ ਸਭ ਕੀ ਹੋ ਰਿਹਾ ਹੈ।"[2]

ਜੂਨ ਦੇ ਵਿਚਕਾਰ ਨਰੇਨ ਭਾਰਤ ਪਰਤ ਆਏ। ਮੈਵਰਿਕ ਦਾ ਸਾਮਾਨ ਵਸੂਲ ਕਰਨ ਅਤੇ ਉਸ ਦਾ ਚੰਗੇ ਤੋਂ ਚੰਗਾ ਪ੍ਰਯੋਗ ਕਰਨ ਦੀ ਜੋ ਯੋਜਨਾ ਬਣੀ ਸੀ ਉਹ ਸਭ ਤੋਂ ਸੁਹਣੀ ਤਰ੍ਹਾਂ ਬਗ਼ਾਵਤ ਕਮੇਟੀ ਦੀ ਰਿਪੋਰਟ ਵਿਚ ਵਰਨਣ ਹੈ। ਉਸ ਵਿਚ ਲਿਖਿਆ ਹੈ, "ਉਨ੍ਹਾਂ ਨੇ ਹਥਿਆਰਾਂ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ, ਜੋ ਕਿ ਹੇਠਲੀਆਂ ਥਾਵਾਂ ਉਤੇ ਭੇਜੇ ਜਾਣੇ ਸਨ :

1. ਹਾਤੀਆ—ਪੂਰਬੀ ਬੰਗਾਲ ਦੇ ਜ਼ਿਲ੍ਹੇ ਵਿਚ ਜਿਥੇ ਕਿ ਉਹ ਬਰਸਾਲ ਪਾਰਟੀ ਦੇ ਮੈਂਬਰਾਂ ਨੇ ਇਸਤੇਮਾਲ ਕਰਨੇ ਸਨ।
2. ਕਲਕੱਤਾ।

3. ਬਾਲਾਸੋਰ

ਉਨ੍ਹਾਂ ਨੇ ਸੋਚਿਆ ਕਿ ਬੰਗਾਲ ਦੇ ਫ਼ੌਜੀ ਦਸਤਿਆਂ ਨਾਲ ਟੱਕਰ ਲੈਣ ਲਈ ਉਨ੍ਹਾਂ ਕੋਲ ਬਹੁਤ ਬੰਦੇ ਹਨ ਪਰ ਉਨ੍ਹਾਂ ਨੂੰ ਬਾਹਰੋਂ ਕੁਮਕ ਆਉਣ ਦਾ ਡਰ ਸੀ। ਇਹ ਸੋਚ ਕੇ ਉਨ੍ਹਾਂ ਨੇ ਬੰਗਾਲ ਵਿਚ ਆਉਣ ਵਾਲੀਆਂ ਤਿੰਨ ਮੁਖ ਰੇਲਾਂ ਦੇ ਖ਼ਾਸ-ਖ਼ਾਸ ਪੁਲ ਉਡਾਉਣ ਦਾ ਫ਼ੈਸਲਾ ਕੀਤਾ। ਜਤਿੰਦਰ ਨੇ ਬਾਲਾਸੋਰ ਵਿਚ ਮਦਰਾਸ ਤੋਂ ਆਉਣ ਵਾਲੀ ਗੱਡੀ ਨਾਲ ਨਿਪਟਣਾ ਸੀ, ਭੋਲਾਨਾਥ ਚੈਟਰਜੀ ਨੂੰ ਬੰਗਾਲ ਨਾਗਪੁਰ ਰੇਲਵੇ ਸੰਭਾਲ ਦਿਤੀ ਗਈ ਜਦ ਕਿ ਸਤੀਸ਼ ਚੱਕਰਵਰਤੀ ਨੇ 'ਅਜੇ' ਕੋਲ ਜਾ ਕੇ ਈਸਟ ਇੰਡੀਅਨ ਰੇਲਵੇ ਵਾਲਾ ਪੁਲ ਉਡਾਉਣਾ ਸੀ। ਨਰੇਨ ਚੌਧਰੀ ਅਤੇ ਫਨੀਂਦਰ ਚੱਕਰਵਰਤੀ ਨੂੰ ਹਾਤੀਆ ਜਾਣ ਲਈ ਕਿਹਾ ਗਿਆ ਜਿਥੇ ਕਿ ਬਹੁਤ ਸਾਰੇ ਜਵਾਨਾਂ ਨੇ ਪਹਿਲੋਂ ਤਾਂ ਪੂਰਬੀ ਬੰਗਾਲ ਜ਼ਿਲ੍ਹੇ ਉਤੇ ਕਬਜ਼ਾ ਕਰਨ ਅਤੇ ਪਿਛੋਂ ਕਲਕੱਤੇ ਉਤੇ ਚੜ੍ਹਾਈ ਕਰਨ ਲਈ ਇਕੱਠੇ ਹੋਣਾ ਸੀ। ਨਰੇਨ ਭੱਟਾਚਾਰੀਆ ਜੀ ਅਤੇ ਬਿਪਿਨ ਗਾਂਗੁਲੀ ਦੀ ਅਗਵਾਈ ਹੇਠ ਕਲਕੱਤੇ ਦੀ ਪਾਰਟੀ ਨੇ ਪਹਿਲੋਂ ਤਾਂ ਕਲਕੱਤੇ ਦੇ ਆਸੇ ਪਾਸੇ ਵਾਲੇ ਸਾਰੇ ਹਥਿਆਰਾਂ ਅਤੇ ਗੋਲਾ-ਬਾਰੂਦ ਉਤੇ ਕਬਜ਼ਾ ਕਰਨਾ ਸੀ, ਫਿਰ 'ਫੋਰਟ ਵਿਲੀਅਮ' ਨੂੰ ਲੈਣਾ ਸੀ ਅਤੇ ਪਿਛੋਂ ਕਲਕੱਤਾ ਸ਼ਹਿਰ ਉਤੇ ਧਾਵਾ ਬੋਲਣਾ ਸੀ। 'ਮੈਵਰਿਕ' ਵਿਚ ਆਉਣ ਵਾਲੇ ਜਰਮਨ ਅਫ਼ਸਰਾਂ ਨੇ ਪੂਰਬੀ ਬੰਗਾਲ ਵਿਚ ਠਹਿਰਨਾ ਸੀ ਅਤੇ ਫ਼ੌਜ ਇਕੱਠੀ ਕਰਨੀ ਤੇ ਉਸ ਨੂੰ ਸਿੱਖਿਆ ਦੇਣੀ ਸੀ।"[3]

ਖ਼ੈਰ, ਮੈਵਰਿਕ ਅਤੇ ਉਸਦਾ ਸਾਮਾਨ ਨਹੀਂ ਪਹੁੰਚੇ। ਉਹ ਇਨਕਲਾਬੀ ਜੋ ਜਹਾਜ਼ ਨੂੰ ਉਡੀਕਣ ਅਤੇ ਉਸ ਦਾ ਸਾਮਾਨ ਸੰਭਾਲਣ ਰਾਇਮੰਗਲ ਗਏ ਸਨ, ਬਾਈ ਦਿਨ ਤਕ ਉਡੀਕ ਕੇ ਕਲਕੱਤੇ ਮੁੜ ਆਏ। ਨਰੇਨ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਬਹੁਤ ਨਿਰਾਸ਼ਾ ਹੋਈ ਪਰ ਉਹ ਕੁਝ ਨਹੀਂ ਕਰ ਸਕਦੇ ਸਨ।

ਜਦ ਵੱਖੋ ਵੱਖ ਸਾਧਨਾਂ ਰਾਹੀਂ ਭਾਂਤ-ਭਾਂਤ ਦੇ ਸੁਨੇਹੇ ਭੇਜਣ ਉਤੇ ਵੀ ਕੋਈ ਜਵਾਬ ਨਾ ਆਇਆ ਤਾਂ ਨਰੇਨ ਨੂੰ ਮੁੜ ਬਟਾਵੀਆ ਭੇਜ ਕੇ ਨਵਾਂ ਇੰਤਜ਼ਾਮ ਕਰਨ ਦਾ ਫ਼ੈਸਲਾ ਹੋਇਆ। ਉਨ੍ਹਾਂ ਨੂੰ ਭੇਜਣ ਦਾ ਫ਼ੈਸਲਾ ਇਸ ਲਈ ਕੀਤਾ ਗਿਆ ਤਾਂ ਜੋ ਉਹ ਜਰਮਨਾਂ ਨਾਲ ਜ਼ਮੀਨ ਰਾਹੀਂ ਹਥਿਆਰ ਲਿਆਉਣ ਦੀ ਵਿਵਸਥਾ ਬਾਰੇ ਚਰਚਾ ਕਰ ਸਕਣ। ਰਾਏ ਨੇ ਇਸ ਬਾਰੇ ਵਿਚ ਆਪਣੇ 'ਸੰਸਮਰਨ' ਵਿਚ ਇਸ ਤਰ੍ਹਾਂ ਲਿਖਿਆ ਹੈ :—"ਜਹਾਜ਼ਾਂ ਰਾਹੀਂ ਹਥਿਆਰ ਲਿਆਉਣ ਦੀ ਯੋਜਨਾ ਅਸਫ਼ਲ ਹੋ ਜਾਣ ਉਤੇ, ਮੈਂ ਦੂਜੀ ਵਾਰ ਇਕ ਹੋਰ ਯੋਜਨਾ ਲੈ ਕੇ ਜਿਸ ਦੇ ਅਨੁਸਾਰ ਹਥਿਆਰ ਜ਼ਮੀਨ ਉਤੋਂ ਦੀ ਚੀਨ ਤੋਂ ਲਿਆਂਦੇ ਜਾਣੇ ਸਨ, ਵਿਦੇਸ਼ ਗਿਆ। ਉਹ ਉਤਰ ਪੂਰਬੀ ਸੀਮਾ ਵਿਚੋਂ ਦੀ ਜਿਥੇ ਕਿ ਅਬੋਰ ਅਤੇ ਉਨ੍ਹਾਂ ਦੇ ਹੋਰ ਗਵਾਂਢੀ ਕਬੀਲਿਆਂ ਨੇ ਬਗ਼ਾਵਤ ਕਰ ਦਿੱਤੀ ਸੀ ਅਤੇ ਇਸ ਵਾਰੀ ਹਥਿਆਰ ਅਤੇ ਹੋਰਨਾਂ ਚੀਜ਼ਾਂ ਨਾਲ ਉਨ੍ਹਾਂ ਦੀ ਮਦਦ ਕਰਨੀ ਸੀ, ਸਮਗਲਰ ਕਰਕੇ ਲਿਆਂਦੇ ਜਾਣੇ ਸਨ।"[4]

"ਨਰੇਨ ਦੇ ਜਾਣ ਪਿਛੋਂ ਉਸ ਦੀ ਪਾਰਟੀ ਉਤੇ ਇਕ ਭਾਣਾ ਵਰਤ ਗਿਆ ਜਿਸ ਕਰਕੇ ਉਨ੍ਹਾਂ ਦੇ ਜਤਿੰਦਰਨਾਥ ਮੁਖਰਜੀ ਆਗੂ ਦੀ ਬੜੀ ਬਹਾਦਰੀ ਨਾਲ ਮੌਤ ਹੋ ਗਈ। ਪੁਲਿਸ ਦੇ ਖ਼ਿਲਾਫ਼ ਉਨ੍ਹਾਂ ਦੀ ਲੜਾਈ ਬਾਲਾਸੋਰ ਦੀ ਲੜਾਈ ਦੇ ਤੌਰ ਤੇ ਬੰਗਾਲ ਦੀ ਇਨਕਲਾਬੀ ਲਹਿਰ ਦੇ ਇਤਿਹਾਸ ਵਿਚ ਦਰਗਾਹ ਵਾਂਗ ਜੜੀ ਹੋਈ ਹੈ। ਇਸ ਲੜਾਈ ਵਿਚ ਸੈਨਾਪਤੀ ਦੇ ਮਾਰੇ ਜਾਣ ਨਾਲ ਸਾਰੀ ਲਹਿਰ ਦੀ ਕੰਡ ਟੁੱਟ ਗਈ। ਇਸ ਤੋਂ ਪਿਛੋਂ ਮੁੜ ਸੰਭਾਲਾ ਲੈਣਾ ਅਤੇ ਕੰਮ ਸ਼ੁਰੂ ਕਰਨ ਵਿਚ ਇਸ ਨੂੰ ਕਈ ਵਰ੍ਹੇ ਲਗ ਗਏ।

ਇਸ ਦੇ ਵਿਚਕਾਰ ਨਰੇਨ ਹਥਿਆਰਾਂ ਦੀ ਭਾਲ ਵਿਚ ਲਗਿਆ ਰਿਹਾ। ਇਸ ਵਾਰੀ ਜਰਮਨਾਂ ਨੇ ਉਨ੍ਹਾਂ ਦਾ ਸਾਥ ਨਾ ਦਿੱਤਾ। ਜਰਮਨ ਕੌਂਸਲਰ ਨੇ ਕਿਹਾ ਕਿ ਹਿੰਦੋਸਤਾਨੀ ਪੂਰੀ ਤਰ੍ਹਾਂ ਨਾਲ ਜਥੇਬੰਦ ਨਹੀਂ ਹਨ ਅਤੇ ਉਹ ਭੇਦਾਂ ਨੂੰ ਛਿਪਾ ਕੇ ਨਹੀਂ ਰਖ ਸਕਦੇ। ਨਰੇਨ ਨੇ ਕੌਂਸਲਰ ਨਾਲ ਤਿੰਨ ਚਾਰ ਮੀਟਿੰਗਾਂ ਕੀਤੀਆਂ ਪਰ ਵੇਖਿਆ ਕਿ ਉਹ ਕੋਈ ਬਹੁਤ ਅੱਗੇ ਨਹੀਂ ਵਧ ਰਿਹਾ। "ਜਰਮਨਾਂ ਕੋਲ ਭੇਜਣ ਲਈ ਕੋਈ ਬੰਦੇ ਨਹੀਂ ਸਨ ਅਤੇ ਉਹ ਆਪਣੇ ਜਹਾਜ਼ ਨੂੰ ਖ਼ਤਰੇ ਵਿਚ ਨਹੀਂ ਸਨ ਪਾਉਣਾ ਚਾਹੁੰਦਾ।"

ਇਕ ਵਾਰ ਹੋਰ ਜਤਨ ਕੀਤਾ ਗਿਆ ਜਿਸ ਦਾ 'ਸੰਸਮਰਨ' ਵਿਚ ਇਹ ਵਰਨਣ ਹੈ, "ਮੈਂ ਇਕ ਵਾਰਾਂ ਮੁੜ ਇੰਡੋਨੇਸ਼ੀਆ ਰਾਹੀਂ ਮੱਦਦ ਲਿਆਉਣ ਦਾ ਜਤਨ ਕੀਤਾ। ਯੋਜਨਾ ਇਹ ਸੀ ਕਿ ਸੁਮਾਟਰਾ ਦੇ ਉੱਤਰੀ ਕੋਨੇ ਉਤੇ ਇਕ ਬੰਦਰਗਾਹ ਵਿਚ ਕੈਦ ਜਰਮਨ ਜਹਾਜ਼ਾਂ ਨੂੰ ਇਸਤੇਮਾਲ ਕਰਦੇ ਹੋਏ ਇਕਦਮ ਅੰਡੇਮਾਨ ਟਾਪੂ ਵਿਚ ਪਹੁੰਚ, ਉਥੋਂ ਦੇ ਕੈਦੀਆਂ ਨੂੰ ਛੁਡਾ ਕੇ ਹਥਿਆਰ ਦੇ ਦਿਤੇ ਜਾਣ ਅਤੇ ਇਸ ਫ਼ੌਜ ਨੂੰ ਉੜੀਸਾ ਦੇ ਕੰਢੇ ਉਤੇ ਉਤਾਰਿਆ ਜਾਵੇ। ਇਹ ਜਹਾਜ਼ ਹੋਰਨਾਂ ਜਰਮਨ ਜਹਾਜ਼ਾਂ ਵਾਂਗ ਯੁੱਧ ਵਿਚ ਪ੍ਰਯੋਗ ਲਈ ਪੂਰੀ ਤਰ੍ਹਾਂ ਹਥਿਆਰਬੰਦ ਸਨ। ਉਨ੍ਹਾਂ ਵਿਚੋਂ ਹਰ ਇਕ ਉਤੇ ਕਈ ਕਈ ਤੋਪਾਂ ਵੀ ਸਨ। ਜਹਾਜ਼ ਵਿਚ ਕੰਮ ਕਰਨ ਵਾਲੇ ਬਹਿਰੀ ਫ਼ੌਜੀ ਸਨ। ਉਨ੍ਹਾਂ ਨੇ ਕੈਦੀਆਂ ਦੇ ਕੈਂਪ ਵਿਚੋਂ ਛੁਟ, ਜਹਾਜ਼ਾਂ ਉਤੇ ਕਬਜ਼ਾ ਕਰਕੇ, ਜਹਾਜ਼ ਚਲਾ ਲੈ ਜਾਣੇ ਸਨ। ਹਰ ਇਕ ਜਹਾਜ਼ ਉਤੇ ਛੱਡੇ ਹੋਏ ਥੋੜ੍ਹੇ ਜਿਹੇ ਜ਼ਰੂਰੀ ਬੰਦੇ ਪਹਿਲਾਂ ਤੋਂ ਹੀ ਇੰਜਣ ਗਰਮ ਕਰਕੇ ਭਾਫ ਬਣਾਈ ਰਖ ਸਕਦੇ ਸਨ। ਕਈ ਸੌ ਰਫਲਾਂ ਅਤੇ ਹੋਰ ਅਸਲ੍ਹਾ ਚੀਨੀ ਸਮਗਲਰਾਂ ਰਾਹੀਂ ਇਕੱਠਾ ਕੀਤਾ ਜਾ ਸਕਦਾ ਸੀ, ਜਿਹੜੇ ਕਿ ਉਸਨੂੰ ਜਹਾਜ਼ ਦੇ ਉਤੇ ਪਹੁੰਚਾ ਸਕਦੇ ਸਨ। ਇਹ ਯੋਜਨਾ ਇਸ ਲਈ ਅਸਫ਼ਲ ਹੋ ਗਈ ਕਿਉਂਕਿ ਜਰਮਨ ਅਜਿਹੀ ਖ਼ਤਰਨਾਕ ਖੇਡ ਖੇਡਣ ਨੂੰ ਤਿਆਰ ਨਹੀਂ ਸਨ। ਬਿਲਕੁਲ ਅਖ਼ੀਰੀ ਵੇਲੇ ਹਥਿਆਰ ਖ਼ਰੀਦਣ ਲਈ ਪੈਸਾ ਹੀ ਪ੍ਰਾਪਤ ਨਾ ਹੋਇਆ ਅਤੇ ਜਰਮਨ ਕੌਂਸਲ ਜਨਰਲ ਐਨ ਵੇਲੇ ਸਿਰ ਉਸ ਦਿਨ ਗਾਇਬ ਹੋ ਗਿਆ ਜਦ ਉਸ ਨੇ ਇਸ ਯੋਜਨਾ ਨੂੰ ਸਿਰੇ ਚਾੜ੍ਹਨ ਦਾ ਹੁਕਮ ਦੇਣਾ ਸੀ।"[6]

ਇਕ ਹੋਰ ਜਤਨ ਜੋ ਨਰੇਨ ਨੇ ਕੀਤਾ, ਇਸ ਤੋਂ ਬਹੁਤਾ ਹਮਲੇ ਵਾਲਾ ਸੀ। ਇਸ ਕਰਕੇ ਉਨ੍ਹਾਂ ਦੀ ਮੁਲਾਕਾਤ ਸਨਯਾਤ ਸੇਨ ਅਤੇ ਹੋਰ ਚੀਨੀ ਆਗੂਆਂ ਨਾਲ ਹੋ ਗਈ ਅਤੇ ਉਹ ਸਾਰੇ ਚੀਨ ਵਿਚ ਸਫ਼ਰ ਕਰ ਆਏ। ਇਸੇ ਜਤਨ ਵਿਚ ਲੱਗੇ ਹੋਏ ਇਕ ਵਾਰ ਨਰੇਨ ਚੀਨੀ ਸ਼ਹਿਰ ਤਾਈਂਸਟੀਨ ਵਿਚ ਇਕ ਰਾਤ ਬਰਤਾਨਵੀ ਲੋਕਾਂ ਦੀ ਕੈਦ ਵਿਚ ਜਾ ਫਸੇ। ਬਰਤਾਨੀਆ ਦੇ ਕੌਂਸਲ ਜਨਰਲ ਦੀ ਨਿਆਂ ਬਿਰਤੀ ਅਤੇ ਉਨ੍ਹਾਂ ਦੀ ਆਪਣੀ ਸੂਝ-ਬੂਝ ਕਰਕੇ ਉਹ ਇਸ ਮੁਸੀਬਤ ਵਿਚੋਂ ਨਿਕਲ ਗਏ। 1915 ਦੇ ਅਖ਼ੀਰ ਵਿਚ ਭਾਰਤ ਅਤੇ ਬਰਮਾ ਦੇ ਕੋਲ ਦੋ ਚੀਨੀ ਸੂਬਿਆਂ ਸਚੂਆਨ ਅਤੇ ਯੂਨਾਨ, ਵਿਚ ਬਗ਼ਾਵਤ ਹੋ ਗਈ। ਇਹ ਬਗ਼ਾਵਤ ਯੁਆਨ-ਸ਼ੀਕਾਈ ਦੀ ਇਸ ਯੋਜਨਾ ਦੇ ਖ਼ਿਲਾਫ਼ ਸੀ ਕਿ ਉਥੇ ਰਾਜਾ ਦਾ ਰਾਜ ਬਹਾਲ ਕੀਤਾ ਜਾਵੇ। ਬਾਗ਼ੀਆਂ ਕੋਲ ਖ਼ਾਸੇ ਹਥਿਆਰ ਸਨ। ਨਰੇਨ ਦੀ ਰਾਏ ਸੀ ਕਿ ਚੀਨੀ ਬਾਗ਼ੀ ਇਨ੍ਹਾਂ ਵਿਚੋਂ ਕੁਝ ਹਥਿਆਰ ਸੀਮਾ ਪਾਰ ਹਿੰਦੋਸਤਾਨੀ ਬਾਗ਼ੀਆਂ ਨੂੰ ਦੇ ਦੇਣ। ਸਨਯਾਤ ਸੇਨ ਨੂੰ ਸਲਾਹ ਪਸੰਦ ਆਈ ਅਤੇ ਉਨ੍ਹਾਂ ਨਰੇਨ ਨੂੰ ਕਿਹਾ ਕਿ ਉਹ ਜਰਮਨ ਰਾਜਦੂਤ ਕੋਲੋਂ ਪੰਜ ਲੱਖ ਡਾਲਰ ਉਨ੍ਹਾਂ ਹਥਿਆਰਾਂ ਦੀ ਕੀਮਤ ਦੇ ਰੂਪ ਵਿਚ ਦਿਵਾ ਦੇਣ। ਜੇਕਰ ਰੁਪਿਆ ਮਿਲ ਗਿਆ ਤਾਂ ਸਨਯਾਤ ਸੇਨ ਆਪਣਾ ਦੂਤ ਯੂਨਾਨ ਭੇਜ ਦੇਵੇਗਾ ਅਤੇ ਫਿਰ ਨਰੇਨ ਉਥੇ ਜਾ ਕੇ ਆਪਣਾ 'ਕੀਮਤੀ ਸਾਮਾਨ' ਸਾਂਭ ਸਕਦਾ ਹੈ। ਬਹੁਤ ਵਰ੍ਹਿਆਂ ਪਿੱਛੋਂ ਨਰੇਨ ਨੇ ਆਪਣੇ 'ਸੰਸਮਰਨ' ਵਿਚ ਲਿਖਿਆ, "ਇਹ ਲੰਮੀ ਚੌੜੀ ਯੋਜਨਾ ਮੇਰੀ ਸਾਹਸੀ ਬਿਰਤੀ ਨੂੰ ਬਹੁਤ ਚੰਗੀ ਲਗੀ। ਅਖ਼ੀਰ ਨੂੰ ਸ਼ਾਇਦ ਕੁਝ ਮਹੀਨਿਆਂ ਪਿੱਛੋਂ ਭਾਰਤੀ ਸੀਮਾ ਉਤੇ ਹਥਿਆਰ ਲੈ ਕੇ ਪਹੁੰਚਣ ਦਾ ਅਤੇ ਫ਼ੌਜ ਇਕੱਠੀ ਕਰਨ ਦਾ ਸੁਪਨਾ ਪੂਰਾ ਹੋ ਜਾਵੇ।"[6]

ਇਹ ਯੋਜਨਾ ਵੀ ਸਿਰੇ ਨਾ ਚੜ੍ਹ ਸਕੀ ਕਿਉਂਕਿ ਐਨ ਅਖ਼ੀਰੀ ਮੌਕੇ ਉਤੇ ਜਰਮਨ ਲੋੜੀਂਦੀ ਏਨੀ ਵੱਡੀ ਰਕਮ ਖ਼ਰਚਣ ਨੂੰ ਤਿਆਰ ਨਾ ਹੋਏ। ਇਸ ਤੋਂ ਨਰੇਨ ਨੂੰ ਬਹੁਤ ਗ਼ੁੱਸਾ ਆਇਆ ਅਤੇ ਚਿੜ੍ਹ ਚੜ੍ਹੀ। ਆਪਣੇ 'ਸੰਸਮਰਨ' ਵਿਚ ਪਿੱਛੋਂ ਜਾ ਕੇ ਰਾਏ ਨੇ ਲਿਖਿਆ ਕਿ 'ਜਰਮਨ ਸਾਨੂੰ ਕੋਈ ਖ਼ਾਸ ਮਦਦ ਦੇਣਾ ਹੀ ਨਹੀਂ ਚਾਹੁੰਦੇ ਸਨ' ਅਤੇ ਭਾਰਤੀ ਇਨਕਲਾਬੀਆਂ ਨੂੰ ਹਥਿਆਰ ਦੇਣ ਦੀ ਜਰਮਨਾਂ ਦੀ ਇਹ ਸਾਰੀ ਯੋਜਨਾ ਇਕ "ਖੋਖਲਾ ਮਜ਼ਾਕ ਅਤੇ ਧੋਖਾ ਸੀ।" ਇਸ ਸਥਿਤੀ ਤੇ ਆ ਕੇ ਨਰੇਨ ਦੀ ਹਥਿਆਰਾਂ ਲਈ ਭਾਲ ਖ਼ਤਮ ਹੋ ਗਈ ਭਾਵੇਂ ਉਹ ਇਸ ਤੋਂ ਪਿਛੋਂ ਵੀ ਕਈ ਮਹੀਨੇ ਤਕ ਨਵੀਂ ਦੁਨੀਆਂ ਵਿਚ ਪਹੁੰਚ ਕੇ ਵੀ ਹਥਿਆਰ ਲੱਭਦੇ ਰਹੇ।

ਜਰਮਨ ਰਾਜਦੂਤ ਨੇ ਨਰੇਨ ਨੂੰ ਨਵੀਂ ਦੁਨੀਆਂ ਵਿਚੋਂ ਦੀ ਹੁੰਦੇ ਹੋਏ ਬਰਲਨ ਭੇਜ ਦਿੱਤਾ। 'ਨਰੇਨ ਨੇ ਜੋ ਪੰਜਾਹ ਲੱਖ ਡਾਲਰ ਦੀ ਭਾਰੀ ਰਕਮ ਚੀਨੀਆਂ ਤੋਂ ਹਥਿਆਰ ਖ਼ਰੀਦਣ ਲਈ ਮੰਗੀ ਸੀ ਉਹ ਕੇਵਲ ਉਪਰਲੇ ਵੱਡੇ ਅਫ਼ਸਰ ਹੀ ਮਨਜ਼ੂਰ ਕਰ ਸਕਦੇ ਸਨ', ਰਾਜਦੂਤ ਨੇ ਕਿਹਾ। ਇਸ ਲਈ ਉਸ ਨੇ ਸਲਾਹ ਦਿਤੀ ਕਿ ਨਰੇਨ

ਬਰਲਿਨ ਜਾ ਕੇ ਆਪਣੀ ਯੋਜਨਾ ਯੁੱਧ ਦੇ ਪ੍ਰਮੁੱਖ ਅਫ਼ਸਰ ਅਤੇ ਉਨ੍ਹਾਂ ਦੇ ਅਮਲੇ ਅੱਗੇ ਰੱਖੇ। ਉਨ੍ਹੀਂ ਦਿਨੀਂ ਚੀਨ ਵਿਚ ਐਡਮਿਰਲ ਵਾਨ ਹਿੰਟਜ਼ ਜਰਮਨੀ ਦੇ ਰਾਜਦੂਤ ਸਨ। ਉਸ ਨੇ ਨਰੇਨ ਨੂੰ ਬਰਲਿਨ ਜਾਣ ਲਈ ਇਸ ਕਰਕੇ ਕਿਹਾ ਕਿ ਉਹ ਸੋਚਦੇ ਸਨ ਪਈ ਫ਼ੌਜ ਦੇ ਨਜ਼ਰੀਏ ਤੋਂ ਮੇਰੀ ਯੋਜਨਾ ਅਜ਼ਮਾਉਣ ਯੋਗ ਸੀ ਅਤੇ ਇਸ ਲਈ ਹੋ ਸਕਦਾ ਹੈ ਕਿ ਵੱਡੇ ਅਫ਼ਸਰ ਇਸ ਲਈ ਪੈਸਾ ਦੇਣ ਨੂੰ ਤਿਆਰ ਹੋ ਜਾਣ।"[1] ਉਸ ਨੇ ਸਫ਼ਰ ਦਾ ਇੰਤਜ਼ਾਮ ਕਰ ਦਿਤਾ ਅਤੇ ਨਰੇਨ ਨੂੰ 'ਫਾਦਰ ਮਾਰਟਿਨ' ਦੇ ਨਾਂ ਦਾ ਜੋ ਪੈਰਿਸ ਦੇ ਵਿਚ ਧਰਮ ਸ਼ਾਸਤਰ ਦਾ ਅਧਿਐਨ ਕਰਨ ਜਾ ਰਿਹਾ ਹੈ ਅਤੇ ਪਾਂਡੀਚਰੀ ਦਾ ਵਸਨੀਕ ਹੈ, ਇਕ ਪਾਸਪੋਰਟ ਦੇ ਦਿਤਾ।

ਉਸ ਵੇਲੇ ਤਕ ਨਰੇਨ ਆਪਣੇ ਆਗੂ ਅਤੇ ਸੈਨਾਪਤੀ ਜਤਿਨ ਮੁਖਰਜੀ ਦੀ ਦੁਖਦਾਈ ਮੌਤ ਅਤੇ ਇਨਕਲਾਬੀ ਲਹਿਰ ਵਿਚ ਉਸਦੇ ਬਹੁਤ ਸਾਰੇ ਸਾਥੀਆਂ ਦੇ ਫੜੇ ਜਾਣ, ਲੰਮੀ ਸਜ਼ਾ ਅਤੇ ਛਿਪ ਜਾਣ ਬਾਰੇ ਸੁਣ ਚੁਕਿਆ ਸੀ। ਉਹ ਲਹਿਰ ਇਨ੍ਹਾਂ ਮਹੀਨਿਆਂ ਵਿਚ ਢੇਲ੍ਹ ਜਿਹੀ ਹੋ ਗਈ ਅਤੇ ਨਰੇਨ ਦੇ ਮਨ ਵਿਚ ਭਾਰਤ ਜਾਣ ਦੀ ਕੋਈ ਚਾਹ ਨਾ ਰਹੀ।[2]

# 3. ਅਮਰੀਕਾ ਅਤੇ ਮੈਕਸੀਕੋ

ਨਰੇਨ ਜਿਸਨੇ ਕਿ ਛੇਤੀ ਹੀ ਐਮ. ਐਨ. ਰਾਏ ਬਣ ਜਾਣਾ ਸੀ, ਜੂਨ 1916 ਵਿਚ ਅਮਰੀਕਾ ਦੇ ਪੱਛਮੀ ਕੰਢੇ ਉਤੇ ਸਾਨਫਰਾਂਸਿਸਕੋ ਵਿਚ ਉਤਰਿਆ। ਉਨ੍ਹਾਂ ਦਾ ਉਥੇ ਪਹੁੰਚਣਾ ਅਣਗੌਲਿਆ ਨਹੀਂ ਰਿਹਾ। ਉਸ ਥਾਂ ਦੇ ਇਕ ਅਖ਼ਬਾਰ ਨੇ ਲਿਖਿਆ: ''ਅਜ ਜਦ 'ਨਿਪਨਮਾਰੂ' ਹਾਂਗਕਾਂਗ ਤੋਂ ਇਥੇ ਆ ਕੇ ਰੁਕਿਆ ਤਾਂ ਉਹਦੇ ਵਿਚ ਇਕ ਰਹੱਸਪੂਰਣ ਬੰਦਾ ਸੀ। ਉਸ ਦਾ ਨਾਂ ਐਸ. ਏ. ਮਾਰਟਿਨ ਹੈ ਜਿਹੜਾ ਕਿ ਇਸ ਨਾਂ ਦੇ ਬਾਵਜੂਦ ਹਿੰਦੂ ਹੈ ਅਤੇ ਉਚੀ ਜਾਤ ਦਾ ਬ੍ਰਾਹਮਣ ਹੈ। ਮਾਰਟਿਨ ਨੇ ਬਿਆਨ ਦਿਤਾ ਕਿ ਉਹ ਫਰਾਂਸ ਦੀ ਹਿੰਦੋਸਤਾਨੀ ਬੰਦਰਗਾਹ ਤੋਂ ਜਹਾਜ਼ ਵਿਚ ਚੜ੍ਹਿਆ ਹੈ ਅਤੇ ਉਹ ਪੈਰਿਸ ਵਿਚ ਪੜ੍ਹਨ ਜਾ ਰਿਹਾ ਹੈ। ਪਰ ਮੁਸਾਫ਼ਰਾਂ ਦਾ ਕਹਿਣਾ ਸੀ ਕਿ ਉਹ ਕਿਸੇ ਅਜਿਹੀ ਬੰਦਰਗਾਹ ਤੋਂ ਨਹੀਂ ਚੜ੍ਹਿਆ ਅਤੇ ਉਨ੍ਹਾਂ ਦੇ ਖ਼ਿਆਲ ਮੁਜਬ ਉਹ ਜਾਂ ਤਾਂ ਇਨਕਲਾਬੀ ਆਗੂ ਹੈ ਅਤੇ ਜਾਂ ਅੰਗਰੇਜ਼ਾਂ ਦਾ ਦੂਤ ਹੈ।''[1]

ਨਰੇਨ ਨੂੰ ਇਹ ਪ੍ਰਚਾਰ ਚੰਗਾ ਨਾ ਲਗਿਆ ਕਿਉਂ ਜੋ ਉਸ ਦੇ ਅਨੁਭਵ ਅਨੁਸਾਰ ਜੋ ਕੰਮ ਉਹ ਹੁਣ ਤਕ ਕਰਦੇ ਰਹੇ ਸਨ ਉਹ ਸਭ ਬੇਅਰਥ ਸਨ ਅਤੇ ਉਹ ਹੋਰ ਰਸਤਾ ਅਪਣਾਉਣਾ ਚਾਹੁੰਦੇ ਸਨ ਜਿਹੜਾ ਕਿ ਅਮਰੀਕਾ ਅਤੇ ਮੈਕਸੀਕੋ ਵਿਚ ਰਹਿੰਦੇ ਹੋਏ ਉਨ੍ਹਾਂ ਨੇ ਅਪਣਾਇਆ ਵੀ। ਇਕ ਹਿੰਦੋਸਤਾਨੀ ਦੋਸਤ ਨੇ, ਜਿਸ ਨੂੰ ਉਹ ਜਾਣਦੇ ਸਨ ਅਤੇ ਜਿਸ ਦੇ ਨਾਲ ਸਟੈਨਫੋਰਡ ਯੂਨੀਵਰਸਿਟੀ 'ਕੈਂਪਸ' ਵਿਚ ਉਹ ਰਹਿ ਵੀ ਚੁੱਕੇ ਸਨ, ਸਲਾਹ ਦਿੱਤੀ ਕਿ ਉਹ ਨਾਂ ਬਦਲ ਲੈਣ ਤਾਂ ਜੋ ਉਹ ਅਤੀਤ ਨੂੰ ਆਪਣੇ ਜੀਵਨ ਵਿਚੋਂ ਮੇਟ ਸਕਣ ਅਤੇ ਨਵਾਂ ਕਿੱਤਾ ਸ਼ੁਰੂ ਕਰ ਸਕਣ। ਨਰੇਨ ਨੇ ਉਨ੍ਹਾਂ ਦੀ ਸਲਾਹ ਮੰਨ ਲਈ ਅਤੇ ਆਪਣਾ ਨਾਂ ਮਾਨਵਿੰਦਰਨਾਥ ਰਾਏ ਬਦਲ ਲਿਆ। ਮਾਨਵਿੰਦਰਨਾਥ ਨਰਿੰਦਰਨਾਥ ਵਰਗਾ ਹੀ ਹੈ ਫਿਰ ਵੀ ਉਪਨਾਮ ਰਾਏ ਭੱਟਾਚਾਰੀਆ ਤੋਂ ਬਹੁਤ ਵੱਖਰਾ ਸੀ। ਇਹ ਕਹਿਣਾ ਬਹੁਤ ਔਖਾ ਹੈ ਕਿ ਉਨ੍ਹਾਂ ਨੇ ਰਾਏ ਜਿਹਾ ਬਹੁਤ ਹੀ ਘਿਸਿਆ-ਪਿਟਿਆ ਬੰਗਾਲੀ ਨਾਂ ਹੀ ਕਿਉਂ ਚੁਣਿਆ।

ਐਮ. ਐਨ. ਰਾਏ ਸਟੈਨਫੋਰਡ ਯੂਨੀਵਰਸਿਟੀ ਦੇ ਕੈਂਪਸ ਵਿਚ ਪੈਦਾ ਹੋਇਆ।

ਰਾਏ ਨੇ ਇਸ ਨੂੰ ਆਪਣਾ ਪੁਨਰ ਜਨਮ ਕਿਹਾ ਹੈ। ਜਿਸ ਤਰ੍ਹਾਂ ਕਿ ਉਨ੍ਹਾਂ ਨੇ ਆਪਣੇ "ਸੰਸਮਰਨ' ਵਿਚ ਲਿਖਿਆ ਹੈ ਇਸ ਦੇ ਨਾਲ ਉਹ ਆਪਣੇ ਬੇਅਰਥ ਬੀਤੇ ਹੋਏ ਸਮੇਂ ਵਲ ਪਿੱਠ ਮੋੜ ਸਕੇ ਅਤੇ ਨਵੀਂ ਸਾਹਸੀ ਕਾਰਨਾਮਿਆਂ ਅਤੇ ਸਫ਼ਲਤਾਵਾਂ ਨਾਲ ਭਰੀ ਹੋਈ ਜ਼ਿੰਦਗੀ ਵਲ ਤੱਕਣਯੋਗ ਹੋ ਗਏ। ਉਨ੍ਹਾਂ ਦੇ ਵਰਨਣ ਅਨੁਸਾਰ "ਇਹ ਨਵੀਂ ਦੁਨੀਆਂ ਵਿਚ ਇਕ ਜੋਸ਼ ਭਰੇ ਸਫ਼ਰ ਦਾ ਆਰੰਭ ਸੀ।"[8] ਹਾਂ, ਭਾਰਤ ਦੇ ਇਨਕਲਾਬ ਲਈ ਹਥਿਆਰ ਲੱਭਣ ਦਾ ਉਹ ਪੁਰਾਣਾ ਮਿਸ਼ਨ ਉਹ ਬਿਨਾਂ ਸੰਘਰਸ਼ ਤੋਂ ਨਾ ਛੱਡ ਸਕੇ। ਅਮਰੀਕਾ ਅਤੇ ਮੈਕਸੀਕੋ ਵਿਚ ਵੀ ਉਹ ਉਨ੍ਹਾਂ ਦੇ ਮਨ ਨੂੰ ਕੋਂਹਦਾ ਰਿਹਾ। ਪਰ ਜਦੋਂ ਉਨ੍ਹਾਂ ਨੇ ਵੇਖਿਆ ਕਿ ਜਰਮਨ ਇਸ ਦੇ ਬਾਰੇ ਵਿਚ ਗੰਭੀਰ ਨਹੀਂ ਹਨ, ਅਤੇ ਉਨ੍ਹਾਂ ਦੇ ਮਨ ਵਿਚ ਇਨਕਲਾਬ ਦੀ ਇਕ ਬਹੁਤੀ ਵਿਸ਼ਾਲ ਤਸਵੀਰ ਛਾ ਗਈ ਤਾਂ ਉਨ੍ਹਾਂ ਨੇ ਇਸ ਭਾਲ ਨੂੰ ਤਿਆਗ ਦਿੱਤਾ।

ਇਸ ਸਮੇਂ ਤਕ ਪੁਲਿਸ ਦੀ ਸਖ਼ਤੀ ਨੇ ਭਾਰਤ ਦੀਆਂ ਇਨਕਲਾਬੀ ਜਥੇਬੰਦੀਆਂ ਨੂੰ ਤਿਤਰ-ਬਿਤਰ ਕਰ ਦਿਤਾ ਸੀ ਇਸ ਕਰਕੇ ਜੇਕਰ ਉਹ ਹਥਿਆਰ ਪ੍ਰਾਪਤ ਵੀ ਕਰ ਲੈਂਦੇ ਤਾਂ ਉਹ ਇਸਤੇਮਾਲ ਨਹੀਂ ਸਨ ਕੀਤੇ ਜਾ ਸਕਦੇ।

ਸਟੈਨਫ਼ੋਰਡ ਵਿਚ ਰਾਏ ਬਹੁਤ ਸਾਰੇ ਸਿੱਖਿਆ ਸ਼ਾਸਤਰੀਆਂ ਅਤੇ ਰਾਜਨੀਤਕ ਕਰਮਚਾਰੀਆਂ ਨੂੰ ਮਿਲੇ। ਉਨ੍ਹਾਂ ਨੇ ਬਹੁਤ ਸਾਰੇ ਦੋਸਤ ਬਣਾਏ। ਇਨ੍ਹਾਂ ਵਿਚੋਂ ਸਭ ਤੋਂ ਫਲਵੀਂ ਦੋਸਤੀ ਈਵਲਿਨ ਟਰੈਂਟ ਦੀ ਸੀ। ਉਹ ਉਨ੍ਹਾਂ ਦੇ ਨਾਲ ਨਿਊਯਾਰਕ ਗਈ ਅਤੇ ਉਸ ਨੇ ਉਨ੍ਹਾਂ ਨਾਲ ਵਿਆਹ ਕਰ ਲਿਆ। ਉਹ ਰਾਏ ਦੀ ਸਿਆਸੀ ਸਾਥਣ ਬਣ ਗਈ। ਉਹ ਉਨ੍ਹਾਂ ਨਾਲ ਮੈਕਸੀਕੋ ਅਤੇ ਰੂਸ ਗਈ। ਉਹ ਰਾਜਸੀ ਅਤੇ ਸਾਹਿੱਤਕ ਕਾਰਜਾਂ ਵਿਚ ਉਨ੍ਹਾਂ ਦੀ ਬਹੁਤ ਮੱਦਦਗਾਰ ਸਿਧ ਹੋਈ। ਉਸ ਨੇ ਰਾਏ ਦੇ ਨਾਲ ਮਿਲ ਕੇ ਦੋ-ਇਕ ਪੁਸਤਕਾਂ ਲਿਖੀਆਂ ਅਤੇ 'ਸ਼ਾਂਤੀ ਦੇਵੀ' ਦੇ ਨਾਂ ਹੇਠ ਉਹਨੇ ਕਈ ਇਕ ਕਮਿਊਨਿਸਟ ਪੱਤਰਕਾਵਾਂ ਵਿਚ ਲੇਖ ਲਿਖੇ। ਇਹ ਸਾਂਝ 1926 ਵਿਚ ਉਨ੍ਹਾਂ ਦੇ ਜੁਦਾ ਹੋ ਜਾਣ ਤਕ ਚਲਦੀ ਰਹੀ।

ਨਿਊਯਾਰਕ ਵਿਚ ਰਾਏ ਕਈ ਇਕ ਅਮਰੀਕਨ ਸਮਾਜਵਾਦੀਆਂ ਅਤੇ ਪ੍ਰਗਤੀਸ਼ੀਲ ਲੋਕਾਂ ਨਾਲ ਮਿਲੇ। ਉਹ ਹਿੰਦੋਸਤਾਨੀ ਕੌਮੀ ਨੇਤਾ ਲਾਲਾ ਲਾਜਪਤ ਰਾਏ ਦੇ ਸੰਪਰਕ ਵਿਚ ਵੀ ਆਏ। ਦੋਵੇਂ ਚੰਗੇ ਦੋਸਤ ਬਣ ਗਏ। ਨਿਊਯਾਰਕ ਵਿਚ ਰਾਏ ਨੇ ਸਮਾਜਵਾਦ ਦਾ ਵਿਧੀਪੂਰਨ ਅਧਿਐਨ ਸ਼ੁਰੂ ਕੀਤਾ। ਇਹ ਅਧਿਐਨ ਉਨ੍ਹਾਂ ਇਸ ਦਾ ਵਿਰੋਧ ਕਰਨ ਲਈ ਸ਼ੁਰੂ ਕੀਤਾ ਸੀ। ਪਰ ਛੇਤੀ ਹੀ ਉਨ੍ਹਾਂ ਵੇਖਿਆ ਕਿ ਉਨ੍ਹਾਂ ਦੀ ਸਮਾਜਵਾਦ ਵਿਚ ਰੁੱਚੀ ਹੋ ਗਈ ਹੈ। ਸ਼ੁਰੂ ਵਿਚ ਰਾਏ ਨੇ ਸਮਾਜਵਾਦ ਦੇ ਪਦਾਰਥਵਾਦੀ ਦਰਸ਼ਨ ਨੂੰ ਸਵੀਕਾਰ ਨਹੀਂ ਕੀਤਾ। ਇਹ ਉਨ੍ਹਾਂ ਪਿਛੋਂ ਜਾ ਕੇ ਮਾਈਕਲ ਬਾਰੋਡਿਨ ਦੀ ਅਗਵਾਈ ਹੇਠ ਸਵੀਕਾਰ ਕੀਤਾ ਜਿਹੜਾ ਕਿ ਰੂਸੀ ਇਨਕਲਾਬ ਦੇ ਆਗੂਆਂ ਵਿਚੋਂ ਸੀ ਅਤੇ ਜਿਸਨੂੰ ਇਹ ਮੈਕਸੀਕੋ ਵਿਚ ਮਿਲੇ ਸਨ ਅਤੇ

ਉਥੇ ਹੀ ਇਨ੍ਹਾਂ ਦੀ ਦੋਸਤੀ ਹੋ ਗਈ। ਕੌਮੀਅਤ ਤੋਂ ਸਮਾਜਵਾਦ ਤਕ ਦਾ ਪਰਿਵਰਤਨ ਰਾਏ ਦੇ ਰਾਜਸੀ ਜੀਵਨ ਵਿਚ ਬਹੁਤ ਵੱਡੀ ਗੱਲ ਸੀ। ਇਹ ਉਨ੍ਹਾਂ ਦੇ ਬੀਤੇ ਹੋਏ ਜੀਵਨ ਕਾਲ ਤੋਂ, ਜਿਹੜਾ ਕਿ ਬੰਕਮਚੰਦਰ ਅਤੇ ਵਿਵੇਕਾਨੰਦ ਦੇ ਪ੍ਰਭਾਵ ਹੇਠ ਅਤੇ ਕੱਟੜ ਹਿੰਦੂ ਦਰਸ਼ਨ ਵਿਚ ਜੰਮਿਆ ਪਲਿਆ ਸੀ, ਇਕ ਬਹੁਤ ਵੱਡਾ ਨਖੇੜ ਸੀ।

ਰਾਏ ਨੇ ਇਨਕਲਾਬ ਲਈ ਕੰਮ ਕਰਨਾ ਜਾਰੀ ਰਖਿਆ। ਪਰ ਸਮਾਜਵਾਦ ਵਿਚ ਸੁਧੀ ਪਿੱਛੋਂ ਜਿਸ ਇਨਕਲਾਬ ਦੀ ਉਹ ਕਲਪਨਾ ਕਰਦੇ ਸਨ ਉਹ ਉਸ ਤੋਂ ਬਿਲਕੁਲ ਵੱਖਰੀ ਸੀ ਜਿਸ ਦੇ ਪਿੱਛੇ ਉਹ ਇਕ ਜੁਝਾਰੂ ਦੇਸ਼ ਭਗਤ ਦੇ ਤੌਰ ਤੇ ਕੰਮ ਕਰਦੇ ਰਹੇ ਸਨ। ਉਹ ਇਕ ਨਵੀਂ ਸਮਾਜੀ ਵਿਵਸਥਾ ਦੀ ਕਲਪਨਾ ਕਰਦੇ ਸਨ ਜਦ ਕਿ ਦੂਜਾ ਬਰਤਾਨਵੀ ਹਕੂਮਤ ਨੂੰ ਉਲਟਣ ਤਕ ਹੀ ਸੀਮਿਤ ਸੀ। ਇਕ ਜਨ ਸਮੂਹਾਂ ਦੇ ਵਿਉਂਤੇ ਸੰਵਾਰੇ ਕੰਮਾਂ ਰਾਹੀਂ ਫਲਣਾ ਸੀ ਜਦ ਕਿ ਦੂਜਾ ਕੁਝ ਇਕ ਵੀਰ ਇਨਕਲਾਬੀਆਂ ਦੀ ਜਥੇਬੰਦੀ ਨਾਲ ਸਫ਼ਲ ਹੋ ਜਾਣਾ ਸੀ। ਇਕ ਦਾ ਆਧਾਰ ਆਰਥਿਕ ਤਾਕਤਾਂ ਦੀ ਖਿਚਾਤਾਣ ਉਤੇ ਸੀ ਜਦ ਕਿ ਦੂਜਾ ਉਨ੍ਹਾਂ ਨੂੰ ਗੌਲਦਾ ਹੀ ਨਹੀਂ ਸੀ। ਇਕ ਦਲੀਲ ਭਰੇ ਪਦਾਰਥਵਾਦੀ ਨਜ਼ਰੀਏ ਦੀ ਮੰਗ ਕਰਦਾ ਸੀ ਜਦ ਕਿ ਦੂਜਾ ਇਨਕਲਾਬੀਆਂ ਅਤੇ ਦੂਜੇ ਲੋਕਾਂ ਦੇ ਨਜ਼ਰੀਏ ਵਿਚ ਕਿਸੇ ਪਰਿਵਰਤਨ ਉਤੇ ਕੋਈ ਜ਼ੋਰ ਨਹੀਂ ਸੀ ਦਿੰਦਾ। ਰਾਏ ਨੇ ਇਸ ਸਮਾਜਵਾਦੀ ਸੜਕ ਦਾ ਸਫ਼ਰ ਇਕ ਉਲਾਂਘ ਵਿਚ ਪੂਰਾ ਨਹੀਂ ਕੀਤਾ। ਉਨ੍ਹਾਂ ਦਾ ਵਿਕਾਸ ਹੌਲੀ ਹੌਲੀ ਹੋਇਆ। ਹਾਂ ਸਮਾਜਵਾਦ ਤੋਂ ਕਮਿਊਨਿਜ਼ਮ ਤਕ ਦਾ ਪਰਿਵਰਤਨ ਅਗਲੇ ਵਰ੍ਹੇ ਮੈਕਸੀਕੋ ਵਿਚ ਛੇਤੀ ਹੀ ਪੂਰਾ ਹੋ ਗਿਆ। ਸਮਾਜਵਾਦ ਤੀਕ ਪਹੁੰਚਣ ਲਈ ਕਮਿਊਨਿਜ਼ਮ ਉਨ੍ਹੀਂ ਦਿਨੀਂ ਸਭ ਤੋਂ ਚੰਗਾ ਰਾਹ ਸਮਝਿਆ ਜਾਂਦਾ ਸੀ।

ਨਿਊਯਾਰਕ ਵਿਚ ਰਾਏ ਦਾ ਸਮਾਜਵਾਦ ਦਾ ਅਧਿਐਨ ਅਚਾਨਕ ਜੂਨ 1917 ਵਿਚ ਅਮਰੀਕਾ ਦੇ ਯੁੱਧ ਵਿਚ ਸ਼ਾਮਿਲ ਹੋਣ ਪਿਛੋਂ ਸਾਨਫਰਾਂਸਿਸਕੋ ਵਿਚ ਹਿੰਦੂ-ਜਰਮਨ ਸਾਜ਼ਿਸ ਦੇ ਮੁਕੱਦਮੇ ਵਿਚ ਇਨ੍ਹਾਂ ਦਾ ਉਲਝਾਅ ਹੋਣ ਕਰਕੇ, ਵਿਚਕਾਰ ਹੀ ਟੁੱਟ ਗਿਆ। ਇਸ ਮੁਕੱਦਮੇ ਵਿਚ ਕੋਈ ਸੌ ਅਮਰੀਕਨ, ਜਰਮਨ ਅਤੇ ਹਿੰਦੋਸਤਾਨੀ ਫਸੇ ਹੋਏ ਸਨ। ਫਰਦ ਜੁਰਮ ਇਹ ਸੀ ਕਿ ਇਨ੍ਹਾਂ ਨੇ ਅਮਰੀਕਾ ਦੇ ਨਿਰਪਖੀ ਕਾਨੂੰਨ ਦਾ ਉਲੰਘਣ ਕੀਤਾ ਹੈ। ਅਤੇ ਇਨ੍ਹਾਂ ਸਾਰੇ ਦੇਸ਼ ਵਿਚ ਸਾਜ਼ਿਸ ਕੀਤੀ ਜਿਸ ਲਈ ਕੇਸਰ ਨੇ ਪੈਸਾ ਦਿਤਾ ਅਤੇ ਜਰਮਨੀ ਦੇ ਵਿਦੇਸ਼ ਵਿਭਾਗ ਨੇ ਜਿਸਨੂੰ ਲਾਗੂ ਕੀਤਾ, ਤਾਂਕਿ ਜਰਮਨੀ ਦੀ ਯੁੱਧ ਵਿਚ ਮਦਦ ਲਈ ਹਿੰਦੋਸਤਾਨ ਵਿਚ ਬਗ਼ਾਵਤ ਫੈਲਾਈ ਜਾਵੇ ਜਿਸ ਨਾਲ ਬਰਤਾਨੀਆਂ ਨੂੰ ਯੂਰਪ ਤੋਂ ਆਪਣੇ ਫ਼ੌਜੀ ਦਸਤੇ ਦੂਜੀਆਂ ਥਾਵਾਂ ਦੀ ਬਗ਼ਾਵਤ ਦਬਾਉਣ ਲਈ ਭੇਜਣੇ ਪੈਣ।"[8]

ਇਕ ਸ਼ਾਮ ਕੋਲੰਬੀਆ ਯੂਨੀਵਰਸਿਟੀ ਦੇ 'ਕੈਂਪਸ' ਵਿਚ ਰਾਏ ਨੂੰ ਫੜ ਲਿਆ ਗਿਆ ਜਦ ਕਿ ਉਹ ਇਕ 'ਮੀਟਿੰਗ' ਵਿਚੋਂ ਆਏ ਸਨ ਜਿਸ ਨੂੰ ਕਿ ਲਾਜਪਤ ਰਾਏ ਨੇ

ਸੰਬੋਧਿਤ ਕੀਤਾ ਸੀ। ਤਫ਼ਕਸਾਰ ਰਿਹਾਅ ਕਰਕੇ ਕੁਝ ਘੰਟਿਆਂ ਪਿਛੋਂ 'ਟਾਊਨ ਹਾਲ' ਵਿਚ ਮੁਖ ਜਿਊਰੀ (Grand Jury) ਦੇ ਸਾਮ੍ਹਣੇ ਪੇਸ਼ ਕਰਨ ਤੋਂ ਪਹਿਲਾਂ ਇਨ੍ਹਾਂ ਨੂੰ ਰਾਤ ਦੇ ਕੁਝ ਘੰਟੇ ਜੇਲ੍ਹ ਵਿਚ ਕੱਟਣੇ ਪਏ। ਮੁਖ ਜਿਊਰੀ ਨੇ ਉਨ੍ਹਾਂ ਦੇ ਉਤੇ ਵਿਦੇਸ਼ੀ ਲੋਕਾਂ ਦੇ ਅਮਰੀਕਾ ਵਿਚ ਦਾਖ਼ਲੇ ਰਾਹੀਂ ਅਮਰੀਕਨ ਕਾਨੂੰਨ ਨੂੰ ਭੰਗ ਕਰਨ ਦਾ ਇਲਜ਼ਾਮ ਲਾਇਆ ਅਤੇ ਮੁਕੱਦਮੇ ਦੇ ਵਿਚਕਾਰ ਨਿੱਜੀ ਜ਼ਮਾਨਤ ਉਤੇ ਰਿਹਾ ਕਰ ਦਿੱਤਾ। ਰਾਏ ਆਪਣੇ ਦਿਮਾਗ਼ ਵਿਚ ਪੱਕਾ ਨਿਸ਼ਚਾ ਕਰਕੇ ਅਦਾਲਤ ਤੋਂ ਆਏ ਕਿ ਉਹ ਮੁੜ ਉਥੇ ਨਹੀਂ ਜਾਣਗੇ ਪਿਛੋਂ ਜਾ ਕੇ ਉਨ੍ਹਾਂ ਆਪਣੇ 'ਸੰਸਮਰਨ' ਵਿਚ ਲਿਖਿਆ : "ਜੇਲ੍ਹ ਜਾਣਾ ਹਾਲੀਂ ਇਨਕਲਾਬੀ ਗੁਣ ਨਹੀਂ ਸਮਝਿਆ ਜਾਂਦਾ ਸੀ। ਕਈ ਇਕ ਚੰਗੇ ਕਾਰਨਾਂ ਕਰਕੇ, ਗਾਂਧੀ ਤੋਂ ਪਹਿਲਾਂ ਕਿਸੇ ਸਿਆਸੀ ਜੁਰਮ ਲਈ ਕੈਦ ਕਟਣਾ ਕੋਈ ਰਾਜਸੀ ਖ਼ਾਤਰ-ਤਵਾਜ਼ਾ ਨਹੀਂ ਸੀ ਅਤੇ ਉਹ ਕਈ ਕਈ ਵਰ੍ਹਿਆਂ ਦੀ ਸਖ਼ਤ ਸਜ਼ਾ ਹੁੰਦੀ ਸੀ ਅਤੇ ਉਹ ਦੇਸ਼ ਭਗਤੀ ਦਾ ਕਰੜਾ ਇਮਤਿਹਾਨ ਹੁੰਦਾ ਸੀ। ਕੁਦਰਤੀ ਤੌਰ ਤੇ ਉਸ ਸਮੇਂ ਦੇ ਇਨਕਲਾਬੀ ਜਿਥੋਂ ਤਕ ਅਤੇ ਜਦ ਤਕ ਸੰਭਵ ਹੁੰਦਾ, ਜੇਲ੍ਹ ਤੋਂ ਬਚਣ ਦਾ ਜਤਨ ਕਰਦੇ ਸਨ। ਇਹ ਗੱਲ ਵੱਖਰੀ ਹੈ ਕਿ ਉਨ੍ਹਾਂ ਵਿਚੋਂ ਕੁਝ ਫਾਂਸੀ ਚੜ੍ਹਨੋਂ ਨਹੀਂ ਝਿਜਕਦੇ ਸਨ।"[4]

ਭੱਜ ਜਾਣਾ ਰਾਏ ਲਈ ਕੋਈ ਨਵੀਂ ਗੱਲ ਨਹੀਂ ਸੀ। ਉਨ੍ਹਾਂ ਨੇ ਹਿੰਦੋਸਤਾਨ ਵਿਚ ਬਹੁਤ ਵਾਰ ਇਹ ਕੀਤਾ ਸੀ। ਉਨ੍ਹਾਂ ਨੇ ਮੁੜ ਇਸੇ ਦਾ ਸਹਾਰਾ ਲਿਆ। ਉਨ੍ਹਾਂ ਨੇ ਆਪਣੇ ਸਮਾਜਵਾਦੀ ਦੋਸਤਾਂ ਕੋਲੋਂ ਮੈਕਸੀਕੋ ਬਾਰੇ ਅਤੇ ਉਥੇ ਹੋ ਰਹੇ ਸਮਾਜਵਾਦੀ ਇਨਕਲਾਬ ਬਾਰੇ ਖ਼ਾਸ ਕਰਕੇ ਉਥੋਂ ਦੀ ਇਕ ਸਟੇਟ ਦੇ ਰਾਜਪ੍ਰਮੁਖ ਜਨਰਲ ਐਲਵਰੇਡੋ ਦੇ ਨਾਂ ਇਕ ਪੱਤਰ ਸੀ। ਉਨ੍ਹਾਂ ਨੇ ਆਪਣੇ ਮਨ ਵਿਚ ਨਿਸ਼ਚਾ ਕਰ ਲਿਆ ਅਤੇ ਉਹ ਮੈਕਸੀਕੋ ਭੱਜ ਗਏ। ਸੀਮਾ ਕਈ ਸੌ ਮੀਲ ਪਰ੍ਹਾਂ ਸੀ ਪਰ ਉਥੇ ਪਹਿਰੇ ਦੀ ਕਰੜਾਈ ਨਹੀਂ ਸੀ। ਉਨ੍ਹਾਂ ਨੇ ਨਿਊਯਾਰਕ ਵਿਚ ਪੁਲਿਸ ਨੂੰ ਝਾਂਸਾ ਦਿੱਤਾ ਅਤੇ ਦੋ ਦਿਨਾਂ ਦੇ ਗੱਡੀ ਦੇ ਸਫ਼ਰ ਪਿਛੋਂ ਮੈਕਸੀਕੋ ਜਾ ਉਤਰੇ।

ਰਾਏ ਜੁਲਾਈ 1917 ਵਿਚ ਮੈਕਸੀਕੋ ਪਹੁੰਚੇ। ਉਹ ਉਥੇ ਭਗੌੜੇ ਸਨ ਜੋ ਅਮਰੀਕਾ ਵਿਚੋਂ ਜ਼ਮਾਨਤ ਤੋੜ ਕੇ ਆਏ ਸਨ। ਉਹ ਬਰਤਾਨਵੀ ਨਿਆਂ ਤੋਂ ਵੀ ਭੱਜੇ ਹੋਏ ਸਨ ਕਿਉਂਕਿ ਉਨ੍ਹਾਂ ਨੇ ਹਿੰਦੋਸਤਾਨ ਵਿਚ ਕਈ ਰਾਜਸੀ ਡਾਕੇ ਮਾਰੇ ਸਨ ਅਤੇ ਹੋਰ ਜੁਰਮ ਕੀਤੇ ਸਨ। ਪਰ ਯੁੱਧ ਦੇ ਉਨ੍ਹਾਂ ਦਿਨਾਂ ਵਿਚ, ਜਦ ਕਿ ਮੈਕਸੀਕੋ ਪ੍ਰਗਟ ਰੂਪ ਵਿਚ ਨਿਰਪੱਖ ਸੀ ਪਰ ਹਮਦਰਦੀ ਵਜੋਂ ਜਰਮਨੀ ਵੱਲ ਝੁਕਿਆ ਹੋਇਆ ਸੀ, ਅਮਰੀਕਾ ਅਤੇ ਬਰਤਾਨੀਆ ਦੇ ਸਿਆਸੀ ਕੈਦੀਆਂ ਦਾ ਦੇਸ਼ ਵਿਚ ਦਾਖ਼ਲਾ ਬੰਦ ਨਹੀਂ ਸੀ। ਮੈਕਸੀਕੋ ਵਿਚ ਉਨ੍ਹਾਂ ਨੂੰ ਸੁਰੱਖਿਆ ਭਰੀ ਪਨਾਹ ਮਿਲਦੀ ਸੀ।

ਜਦ ਰਾਏ ਮੈਕਸੀਕੋ ਵਿਚ ਪਹੁੰਚੇ ਤਾਂ ਨਾ ਉਨ੍ਹਾਂ ਕੋਲ ਪੈਸੇ ਸਨ ਅਤੇ ਨਾ ਉਨ੍ਹਾਂ ਦਾ ਕੋਈ ਦੋਸਤ ਸੀ। ਇਕੋ ਵਾਧਾ ਜੋ ਉਨ੍ਹਾਂ ਕੋਲ ਸੀ, ਉਹ ਸੀ ਯੁਕਟਾਨ ਰਾਜ ਦੇ

ਗਵਰਨਰ ਜਨਰਲ ਐਲਵਰੇਡੋ ਦੇ ਨਾਂ ਇਕ ਪਰੀਚੈ-ਪੱਤਰ। ਯੁਕਟਾਨ ਮੈਕਸੀਕੋ ਤੋਂ ਬਹੁਤ ਦੂਰ ਸੀ ਅਤੇ ਉਥੋਂ ਉਥੇ ਪੁੱਜਣਾ ਬਹੁਤ ਔਖਾ ਸੀ। ਉਸ ਪੱਤਰ ਰਾਹੀਂ ਮੈਕਸੀਕੋ ਦੇ ਉੱਚੇ ਸਰਕਾਰੀ ਹਲਕੇ ਵਿਚ ਉਨ੍ਹਾਂ ਦੀ ਪਹੁੰਚ ਹੋ ਗਈ। ਜਰਮਨੀ ਦੀ ਫ਼ੌਜੀ ਮਸ਼ੀਨ ਦੇ ਅਫ਼ਸਰਾਂ ਨਾਲ ਜਾਵਾ ਵਿਚ ਬਣੇ ਹੋਏ ਸੰਬੰਧਾਂ ਦੇ ਜ਼ੋਰ ਤੇ ਉਨ੍ਹਾਂ ਨੂੰ ਖ਼ਾਸਾ ਪੈਸਾ ਉਨ੍ਹਾਂ ਕੋਲੋਂ ਪ੍ਰਾਪਤ ਹੋ ਗਿਆ। ਇਹ ਦੋ ਵਾਧੇ ਸਨ ਜਿਨ੍ਹਾਂ ਨਾਲ ਉਨ੍ਹਾਂ ਨੇ ਮੈਕਸੀਕੋ ਵਿਚ ਜੀਵਨ ਸ਼ੁਰੂ ਕੀਤਾ। ਉਦੋਂ ਉਨ੍ਹਾਂ ਨੂੰ ਇਸ ਗੱਲ ਦਾ ਰਤਾ ਵੀ ਧਿਆਨ ਨਹੀਂ ਸੀ ਕਿ ਇਨ੍ਹਾਂ ਦੀ ਮੱਦਦ ਨਾਲ ਉਨ੍ਹਾਂ ਨੇ ਰਾਜਨੀਤਕ ਜੀਵਨ ਵਿਚ ਇੰਨਾ ਹੱਥ ਵੰਡਾਉਣਾ ਹੈ। ਜੋ ਹਿੱਸਾ ਉਨ੍ਹਾਂ ਨੇ ਪਾਇਆ ਉਹ ਕਿਸੇ ਵੀ ਪੱਧਰ ਤੋਂ ਕਮਾਲ ਦਾ ਕਿਹਾ ਜਾ ਸਕਦਾ ਹੈ ਕਿਉਂਕਿ ਇਹ ਉਸ ਬੰਦੇ ਨੇ ਅਦਾ ਕੀਤਾ ਸੀ ਜੋ ਉਸ ਦੇਸ਼ ਵਿਚ ਰਾਜਨੀਤਕ ਭਗੌੜੇ ਦੇ ਤੌਰ ਤੇ ਆਇਆ ਸੀ।

ਉਥੇ ਪਹੁੰਚਿਆਂ ਉਨ੍ਹਾਂ ਨੂੰ ਅਜੇ ਦੋ ਹਫ਼ਤੇ ਵੀ ਨਹੀਂ ਸਨ ਹੋਏ ਜਦ ਕਿ ਰਾਏ ਦੋ ਜਰਮਨ ਅਫ਼ਸਰਾਂ ਨੂੰ ਮਿਲੇ ਜਿਨ੍ਹਾਂ ਨੂੰ ਉਹ ਪਹਿਲਾਂ ਇੰਡੋਨੇਸ਼ੀਆ ਵਿਚ ਮਿਲ ਚੁੱਕੇ ਸਨ। ਉਨ੍ਹਾਂ ਨੇ ਉਨ੍ਹਾਂ ਨੂੰ ਆਪਣੇ ਵੱਡੇ ਅਫ਼ਸਰਾਂ ਨਾਲ ਮਿਲਵਾ ਦਿਤਾ। ਉਨ੍ਹਾਂ ਦੇ ਨਾਲ ਉਸ ਯੋਜਨਾ ਦੇ ਸੰਬੰਧ ਵਿਚ ਵੀ ਗੱਲ ਹੋਈ ਜੋ ਰਾਏ ਨੇ ਨਰੇਨ ਦੇ ਤੌਰ ਤੇ ਚੀਨ ਤੋਂ ਹਥਿਆਰ ਖ਼ਰੀਦ ਕੇ ਭੂਮੀ ਮਾਰਗ ਰਾਹੀਂ ਹਿੰਦੋਸਤਾਨ ਭੇਜਣ ਬਾਰੇ ਤਿਆਰ ਕੀਤੀ ਸੀ। ਉਹ ਯੋਜਨਾ ਮਨਜ਼ੂਰ ਕਰ ਲਈ ਗਈ ਸੀ ਅਤੇ ਉਸ ਨੂੰ ਸਿਰੇ ਚਾੜ੍ਹਨ ਲਈ ਰਾਏ ਨੂੰ ਚੀਨ ਜਾਣ ਲਈ ਕਿਹਾ ਗਿਆ ਸੀ। ਰਾਏ ਜਾਣ ਨੂੰ ਤਿਆਰ ਨਹੀਂ ਸਨ ਪਰ 'ਆਦਤ ਤੋਂ ਮਜ਼ਬੂਰ' ਚਲੇ ਗਏ। ਪਿਛੋਂ ਯੋਜਨਾ ਰੱਦ ਹੋ ਗਈ ਕਿਉਂਕਿ ਜਿਸ ਜਪਾਨੀ ਜਹਾਜ਼ ਵਿਚ ਉਨ੍ਹਾਂ ਜਾਣਾ ਸੀ, ਉਹ ਪਹੁੰਚਿਆ ਹੀ ਨਹੀਂ। ਉਹ ਫਿਰ ਮੈਕਸੀਕੋ ਆ ਗਏ ਅਤੇ ਉਸ ਰਾਜਨੀਤਕ ਕੰਮ ਵੱਲ ਧਿਆਨ ਦੇਣ ਲੱਗੇ ਜੋ ਉਹ ਕਰਨਾ ਚਾਹੁੰਦੇ ਸਨ।

ਜਰਮਨ ਅਫ਼ਸਰਾਂ ਨਾਲ ਉਨ੍ਹਾਂ ਦੇ ਸੰਪਰਕ ਦੇ ਉਨ੍ਹਾਂ ਨੂੰ ਦੋ ਫ਼ਾਇਦੇ ਹੋਏ। ਉਨ੍ਹਾਂ ਨੂੰ ਮੈਕਸੀਕੋ ਦੇ ਸਰਕਾਰੀ ਹਲਕਿਆਂ, ਜਿਸ ਵਿਚ ਰਾਸ਼ਟਰਪਤੀ ਵੀ ਸ਼ਾਮਿਲ ਸਨ, ਵਿਚ ਦਾਖ਼ਲਾ ਮਿਲ ਗਿਆ ਅਤੇ ਉਨ੍ਹਾਂ ਨੂੰ ਬਹੁਤ ਸਾਰਾ ਪੈਸਾ ਪ੍ਰਾਪਤ ਹੋ ਗਿਆ। ਇਹ ਪੈਸਾ ਉਨ੍ਹਾਂ ਨੂੰ ਚੀਨ ਵਿਚ ਕੰਮ ਕਰਨ ਲਈ ਦਿੱਤਾ ਸੀ। ਜਦ ਚੀਨ ਵਿਚ ਕੰਮ ਕਰਨਾ ਅਸੰਭਵ ਲਗਿਆ ਤਾਂ ਉਹ ਕਈ ਦਿਨ ਤਕ ਇਹ ਪੈਸਾ ਜਰਮਨਾਂ ਨੂੰ ਮੋੜਨ ਬਾਰੇ ਸੋਚਦੇ ਰਹੇ। ਇਸ ਤੋਂ ਇਕ ਨੈਤਿਕ ਸਮੱਸਿਆ ਖੜੀ ਹੋ ਗਈ ਜੋ ਉਨ੍ਹਾਂ ਨੇ ਇਸ ਨੂੰ ਇਨਕਲਾਬੀ ਲਹਿਰ ਲਈ ਇਸਤੇਮਾਲ ਕਰਨ ਦਾ ਫ਼ੈਸਲਾ ਕਰਕੇ ਸੁਲਝਾ ਦਿੱਤੀ। ਅਤੇ ਵਾਸਤਵ ਵਿਚ ਉਨ੍ਹਾਂ ਇਹੀ ਕੀਤਾ। ਉਨ੍ਹਾਂ ਨੇ ਉਹ ਮੈਕਸੀਕੋ ਦੀ ਸਮਾਜਵਾਦੀ ਪਾਰਟੀ ਦੇ ਵਿਕਾਸ ਲਈ ਖ਼ਰਚ ਕੀਤੇ ਅਤੇ ਪਿਛੋਂ ਬਾਰੋਡਿਨ ਅਤੇ ਵਾਸ਼ਿੰਗਟਨ ਵਿਚ ਰੂਸ ਦੇ 'ਤਜਾਰਤੀ ਮਿਸ਼ਨ' ਦੀ ਮੱਦਦ ਲਈ। ਇਸ ਪਿਛੋਂ ਕਹੇ

ਗਏ ਮਿਸ਼ਨ ਦੇ ਬਾਰੇ ਰਾਏ ਆਪਣੇ 'ਸੰਸਮਰਨਾਂ' ਵਿਚ ਲਿਖਦੇ ਹਨ, "ਬਾਲਸ਼ੇਵਿਕਾਂ ਨਾਲ ਮੇਰੇ ਸੰਬੰਧ ਉਨ੍ਹਾਂ ਦੀ ਆਰਥਕ ਸਹਾਇਤਾ ਤੋਂ ਸ਼ੁਰੂ ਹੋਏ......ਜਦੋਂ ਤੋਂ ਬਾਲਸ਼ੇਵਿਕਾ ਨੇ ਸੱਤਾ ਉਤੇ ਕਬਜ਼ਾ ਕਰ ਲਿਆ ਸੀ, ਉਦੋਂ ਤੋਂ ਕਮਿਊਨਿਸਟ ਲਹਿਰ ਦੇ ਵਿਕਾਸ ਲਈ ਰੂਸੀ ਸੈਨਾ ਦੂਰ ਦੂਰ ਤਕ ਦੁਨੀਆਂ ਦੇ ਹਰ ਕੋਨੇ ਵਿਚ ਪਹੁੰਚ ਗਿਆ ਸੀ। ਘੱਟੋ ਘੱਟ ਇਕ ਵਾਰ ਤਾਂ ਆਵਾਜਾਈ ਉਲਟ ਗਈ।"[6] ਉਨ੍ਹਾਂ ਦੇ ਜੀਵਨ ਦੇ ਪਹਿਲੇ ਕੁਝ ਵਰ੍ਹਿਆਂ ਤਕ ਕੌਮਾਂਤਰੀ ਕਮਿਊਨਿਸਟ ਰਾਏ ਤੋਂ ਮਿਲੀ ਮਾਲੀ ਮੱਦਦ ਨੂੰ ਸਵੀਕਾਰ ਕੀਤਾ ਜਾਂਦਾ ਸੀ।

ਜਦ ਰਾਏ ਮੈਕਸੀਕੋ ਪਹੁੰਚੇ ਤਾਂ ਜਨਰਲ ਵੈਨੂਸਤਿਆਨੋਂ ਕੇਂਰੰਜਾ ਨੇ ਆਪਣੀ ਧਾਕ ਜਮਾ ਦਿਤੀ ਸੀ ਅਤੇ ਉਹ ਦੇਸ਼ ਦੇ ਰਾਸ਼ਟਰਪਤੀ ਬਣ ਗਏ ਸਨ। ਅੰਦਰੂਨੀ ਯੁੱਧ ਖ਼ਤਮ ਹੋ ਚੁਕਿਆ ਸੀ ਪਰ ਦੇਸ਼ ਦੇ ਹਾਲਾਤ ਹਾਲੀਂ ਵੀ ਖ਼ਰਾਬ ਸਨ। ਕੁਝ ਹਿੱਸਿਆਂ ਵਿਚ ਕੇਂਦਰੀ ਸਰਕਾਰ ਦਾ ਹੁਕਮ ਨਹੀਂ ਚਲਦਾ ਸੀ। ਰਾਸ਼ਟਰਪਤੀ ਕੇਂਰੰਜਾ ਨੇ ਨਵੇਂ ਸੰਵਿਧਾਨ ਨੂੰ ਲਾਗੂ ਕੀਤਾ ਜਿਸ ਦੇ ਨਾਲ ਲੋਕਾਂ ਨੂੰ ਕੁਝ ਅਧਿਕਾਰ ਮਿਲੇ ਅਤੇ ਜਿਸ ਦੇ ਨਾਲ ਕਾਮਿਆਂ ਅਤੇ ਕਿਰਤੀਆਂ ਦੇ ਹਿੱਤਾਂ ਵਿਚ ਵਾਧਾ ਹੋਇਆ। ਇਹ ਸਰਕਾਰ ਉਂਜ ਤਾਂ ਚਲ ਨਿਕਲੀ ਪਰ ਇਸ ਨੂੰ ਕਿਸੇ ਜਥੇਬੰਦ ਲੋਕ ਸੰਸਥਾ ਦੀ ਮੱਦਦ ਪ੍ਰਾਪਤ ਨਹੀਂ ਸੀ। ਇਸ ਸਹਾਇਤਾ ਦੀ ਲੋੜ ਉਦੋਂ ਹੋਰ ਵੀ ਸਪੱਸ਼ਟ ਹੋ ਗਈ ਜਦ ਅਮਰੀਕਾ ਨੇ ਦੇਸ਼ ਉਤੇ ਹਮਲਾ ਕਰ ਦਿੱਤਾ। ਉਸ ਵੇਲੇ ਲੋਕਾਂ ਦੀ ਮੱਦਦ ਹਾਸਲ ਕਰਨ ਲਈ ਰਾਏ ਸਰਕਾਰ ਨੂੰ ਬਹੁਤ ਫ਼ਾਇਦੇਮੰਦ ਸਿੱਧ ਹੋਏ।

ਰਾਏ ਨੇ ਆਪਣਾ ਸਿਆਸੀ ਕੰਮ ਇਕ ਪ੍ਰਚਲਤ ਦੈਨਿਕ ਅਖ਼ਬਾਰ 'ਐਲ ਪ੍ਰਬਲੋ' ਵਿਚ ਲੇਖ ਲਿਖਣ ਨਾਲ ਸ਼ੁਰੂ ਕੀਤਾ। ਇਹ ਅਖ਼ਬਾਰ ਸਰਕਾਰ ਦਾ ਗ਼ੈਰ ਸਰਕਾਰੀ ਤਰਜ਼ਮਾਨ ਸਮਝਿਆ ਜਾਂਦਾ ਸੀ। ਇਹ ਲੇਖ ਅੰਗਰੇਜ਼ੀ ਵਿਚ ਲਿਖੇ ਜਾਂਦੇ ਸਨ ਅਤੇ ਪਿਛੋਂ ਦੇਸ਼ ਦੀ ਭਾਸ਼ਾ ਸਪੇਨੀ ਵਿਚ ਇਨ੍ਹਾਂ ਦਾ ਅਨੁਵਾਦ ਹੋ ਜਾਂਦਾ ਸੀ। ਇਨ੍ਹਾਂ ਨਾਲ ਰਾਏ ਸੁਤੰਤਰ ਬਿਰਤੀ ਵਾਲੇ ਰਾਜਨੀਤਕਾਂ ਅਤੇ ਸਮਾਜਵਾਦੀ ਕਰਮਚਾਰੀਆਂ ਦੇ ਧਿਆਨ ਦਾ ਕੇਂਦਰ ਬਣ ਗਏ। ਮੈਕਸੀਕੋ ਸ਼ਹਿਰ ਵਿਚ ਥੋੜ੍ਹੇ ਜਿਹੇ ਲੋਕੀਂ ਸਨ ਜੋ ਆਪਣੇ ਆਪ ਨੂੰ ਸਮਾਜਵਾਦੀ ਕਹਿੰਦੇ ਸਨ। ਇਥੇ ਹਫੜਾ-ਦੱਫੜੀ ਫੈਲਾਉਣ ਵਾਲੇ ਅਤੇ ਗੁੱਟ-ਬੰਦ ਬਹੁਤੇ ਸਨ। ਵੈਸੇ ਵੀ ਉਹ ਮੱਧ ਵਰਗ ਦੇ ਬੁਧੀਵਾਦੀਆਂ ਨਾਲ ਕੋਈ ਸੰਬੰਧ ਨਹੀਂ ਸਨ ਰਖਣਾ ਚਾਹੁੰਦੇ। ਰਾਏ ਨੂੰ ਉਨ੍ਹਾਂ ਨੂੰ ਇਸ ਲਈ ਸਮਝਾਉਣਾ ਅਤੇ ਉਕਸਾਉਣਾ ਪਿਆ ਕਿ ਉਹ ਇਕ ਅਜਿਹੀ ਵਿਸ਼ਾਲ ਨੀਂਹ ਵਾਲੀ ਸਿਆਸੀ ਪਾਰਟੀ ਬਣਾਉਣ ਜਿਹੜੀ ਘਟਨਾ-ਪ੍ਰਵਾਹ ਨੂੰ ਪ੍ਰਭਾਵਿਤ ਕਰ ਸਕੇ। ਇਸ ਕੰਮ ਵਿਚ ਉਨ੍ਹਾਂ ਨੂੰ ਕੁਝ ਇਕ ਉਨ੍ਹਾਂ ਅਮਰੀਕਨ ਸਮਾਜਵਾਦੀਆਂ ਅਤੇ ਸ਼ਾਂਤੀਵਾਦੀਆਂ ਤੋਂ ਵੀ ਖ਼ਾਸੀ ਮੱਦਦ ਮਿਲੀ ਜਿਨ੍ਹਾਂ ਨੇ ਮੈਕਸੀਕੋ ਵਿਚ ਇਸ ਲਈ ਸ਼ਰਨ ਲਈ ਹੋਈ ਸੀ ਕਿਉਂਕਿ ਉਹ ਸਾਮਰਾਜਵਾਦੀ ਯੁੱਧ ਵਿਚ ਹਿੱਸਾ ਨਹੀਂ ਸਨ ਲੈਣਾ ਚਾਹੁੰਦੇ। ਕੁਝ ਹੀ ਮਹੀਨਿਆਂ ਵਿਚ

ਸਮਾਜਵਾਦੀ ਪਾਰਟੀ ਸ਼ੁਰੂ ਕਰਨ ਲਈ ਹਾਲਾਤ ਅਨੁਕੂਲ ਹੋ ਗਏ । ਦਸੰਬਰ 1917 ਨੂੰ ਮੈਕਸੀਕੋ ਸ਼ਹਿਰ ਵਿਚ ਇਕ ਪ੍ਰਭਾਵਪੂਰਨ ਕਾਨਫ਼ਰਾਂਸ ਹੋਈ ਜਿਸ ਦੇ ਵਿਚ ਸਮਾਜਵਾਦੀ ਪਾਰਟੀ ਸ਼ੁਰੂ ਕਰ ਦਿਤੀ ਗਈ । ਇਸ ਕਾਨਫ਼ਰਾਂਸ ਨੇ ਰਾਏ ਨੂੰ ਇਸ ਦਾ ਜਨਰਲ ਸਕੱਤਰ ਚੁਣ ਲਿਆ । ਪਾਰਟੀ ਬਣਾਉਣ ਲਈ ਉਨ੍ਹਾਂ ਦਾ ਕੰਮ ਇੰਨਾ ਸ਼ਾਨਦਾਰ ਸੀ ਕਿ ਕਿਸੇ ਨੇ ਇਸ ਗੱਲ ਵੱਲ ਧਿਆਨ ਹੀ ਨਹੀਂ ਦਿੱਤਾ ਕਿ ਉਹ ਵਿਦੇਸ਼ੀ ਹਨ । 'ਅਲ-ਕੰਪਾਨੇਰੋ ਇੰਡੀਓ' ਹਿੰਦੋਸਤਾਨੀ ਕਾਮਰੇਡ ਦੀ ਇੰਨੀ ਇੱਜ਼ਤ ਸੀ ਕਿ ਹਰ ਇਕ ਨੇ ਉਨ੍ਹਾਂ ਦੀ ਚੋਣ ਨੂੰ ਜੀ ਆਇਆਂ ਕਿਹਾ ।

ਇਸ ਪਾਰਟੀ ਕਾਨਫ਼ਰਾਂਸ ਨੇ ਸਮਾਜਵਾਦੀ ਪ੍ਰੋਗਰਾਮ ਸਵੀਕਾਰ ਕਰ ਲਿਆ ਅਤੇ ਸਰਕਾਰ ਤੋਂ ਜਨ-ਸਮੂਹਾਂ ਦੇ ਭਲੇ ਲਈ ਕਈ ਮੰਗਾਂ ਕੀਤੀਆਂ । ਨਾਲ ਦੀ ਨਾਲ ਇਸ ਨੇ ਸਰਕਾਰ ਨੂੰ ਅਮਰੀਕੀ ਹਮਲੇ ਦੀ ਧਮਕੀ ਦਾ ਮੁਕਾਬਲਾ ਕਰਨ ਵਿਚ ਮੱਦਦ ਕਰਨ ਦਾ ਵਾਅਦਾ ਕੀਤਾ । ਇਹ ਸਭ ਕੁਝ ਰਾਏ ਦੀ ਬਣਾਈ ਹੋਈ ਯੋਜਨਾ ਦੇ ਅਨੁਸਾਰ ਸੀ । ਉਨ੍ਹਾਂ ਨੇ ਰਾਸ਼ਟਰਪਤੀ ਅਤੇ ਸਰਕਾਰ ਦੇ ਚਾਰ ਪ੍ਰਮੁੱਖ ਨੇਤਾਵਾਂ ਤੋਂ ਇਹ ਵਿਸ਼ਵਾਸ ਪ੍ਰਾਪਤ ਕਰ ਲਿਆ ਸੀ ਕਿ ਉਹ ਹੋਰ ਵਧੇਰੀ ਖੁਲ੍ਹ ਦਿਲੀ ਦਾ ਰਵੱਈਆ ਅਪਣਾਉਣਗੇ ਅਤੇ ਕਾਮਿਆਂ ਤੇ ਕਿਰਤੀਆਂ ਦੀਆਂ ਫੌਰੀ ਮੰਗਾਂ ਨੂੰ ਪੂਰਾ ਕਰਨ ਲਈ ਹਰ ਤਰ੍ਹਾਂ ਦੇ ਜਤਨ ਕਰਨਗੇ ।

ਸਰਕਾਰ ਦੇ ਹਮਦਰਦੀ ਦੇ ਰਵਈਏ ਦੀ ਸਚਾਈ ਸਾਬਤ ਕਰਨ ਲਈ ਕਾਨਫ਼ਰੈਂਸ ਦੇ ਥੋੜ੍ਹੇ ਚਿਰ ਪਿਛੋਂ ਹੀ ਸਮਾਜਵਾਦੀ ਪਾਰਟੀ ਦੇ ਇਕ ਨੇਤਾ ਪਲੁਟਾਰਕੋ ਇਲੀਆਸ ਕੈਲੇਜ਼ ਨੂੰ ਕਿਰਤ ਮੰਤਰੀ ਲਗਾ ਦਿਤਾ ਗਿਆ । ਇਸ ਨਿਯੁੱਕਤੀ ਨਾਲ ਸਗੋਂ ਰਾਏ ਦੀ ਜ਼ਿੰਮੇਦਾਰੀ ਹੋਰ ਵਧ ਗਈ । ਉਨ੍ਹਾਂ ਨੂੰ ਕਿਰਤ ਬਿਲ ਦਾ ਮਸੌਦਾ ਤਿਆਰ ਕਰਨਾ ਪਿਆ ਅਤੇ ਕਿਰਤ ਮੰਤਰੀ ਨਾਲ ਥਾਂ ਥਾਂ ਤੇ ਜਾ ਕੇ ਉਨ੍ਹਾਂ ਮਜ਼ਦੂਰਾਂ ਨੂੰ ਸ਼ਾਂਤ ਕਰਨਾ ਪਿਆ ਜੋ ਹੜਤਾਲਾਂ ਦੀ ਤਿਆਰੀ ਕਰ ਰਹੇ ਸਨ । ਇਸ ਤੋਂ ਇਲਾਵਾ ਇਨ੍ਹਾਂ ਨੂੰ ਪਾਰਟੀ ਦੇ ਪਰਚੇ ਦਾ ਸੰਪਾਦਨ ਕਰਨ ਵਿਚ ਅਤੇ ਪਾਰਟੀ ਨੂੰ ਜਥੇਬੰਦ ਕਰਨ ਲਈ ਮੱਦਦ ਕਰਨੀ ਪੈਂਦੀ ਸੀ । ਸਮਾਜਵਾਦੀ ਪਾਰਟੀ ਦੇ ਕੰਮਾਂ ਨਾਲ ਸਰਕਾਰ ਦੀ ਸਮਾਜੀ ਨੀਂਹ ਚੌੜੀ ਅਤੇ ਮਜ਼ਬੂਤ ਹੋ ਗਈ । ਜਦ ਲੋਕੀਂ ਇਕਮੁੱਠ ਹੋ ਕੇ ਸਰਕਾਰ ਦੀ ਮੱਦਦ ਲਈ ਆ ਗਏ ਤਾਂ ਵਿਦੇਸ਼ੀ ਹਮਲੇ ਦਾ ਖ਼ਤਰਾ ਵੀ ਟਲ ਗਿਆ । ਰਾਸ਼ਟਰਪਤੀ ਅਤੇ ਸਰਕਾਰ ਨੇ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਹਾਲਾਤ ਦੇ ਇਸ ਤਰ੍ਹਾਂ ਉਨ੍ਹਾਂ ਦੇ ਪੱਖ ਵਿਚ ਹੋ ਜਾਣ ਦਾ ਸਿਹਰਾ ਰਾਏ ਦੇ ਸਿਰ ਬੰਨ੍ਹਿਆ ।

ਜਦ ਰਾਏ ਇਸ ਤਰ੍ਹਾਂ ਸਮਾਜਵਾਦੀ ਪਾਰਟੀ ਬਣਾਉਣ ਵਿਚ ਰੁੱਝੇ ਹੋਏ ਸਨ ਉਦੋਂ ਮੈਕਸੀਕੋ ਸ਼ਹਿਰ ਵਿਚ ਇਕ ਗੁੱਝਾ ਜਿਹਾ ਬੰਦਾ ਆਇਆ । ਉਹ ਸੀ ਮਾਈਕਲ ਬਾਰੋਡਿਨ ਜਿਹੜਾ ਰੂਸ ਦੀ ਬਾਲਸ਼ਵਿਕ ਪਾਰਟੀ ਦੇ ਨੇਤਾਵਾਂ ਵਿਚੋਂ ਇਕ ਸੀ । ਉਹ ਇਸ ਨਵੀਂ ਦੁਨੀਆਂ ਵਿਚ ਇਕ ਗੁੱਝਾ ਕੰਮ ਲੈ ਕੇ ਆਇਆ ਸੀ । ਮਾਸਕੋ ਨੇ

ਉਸਨੂੰ ਬਾਦਸ਼ਾਹ ਦੇ ਕੋਈ ਦਸ ਲੱਖ ਦੇ ਹੀਰੇ ਦੇ ਕੇ ਭੇਜਿਆ ਸੀ ਅਤੇ ਇਹ ਆਦੇਸ਼ ਦਿੱਤਾ ਸੀ ਕਿ ਉਨ੍ਹਾਂ ਨੂੰ ਵੇਚ ਕੇ ਉਸ ਪੈਸੇ ਦਾ, ਵਾਸ਼ਿੰਗਟਨ ਵਿਚ ਉਨ੍ਹਾਂ ਦੇ ਤਜਾਰਤੀ ਸਫਾਰਤਖ਼ਾਨੇ ਨੂੰ ਕਾਇਮ ਰੱਖਣ ਲਈ ਅਤੇ ਦੋਨੋਂ ਅਮਰੀਕਾ ਵਿਚ ਕਮਿਊਨਿਸਟ ਲਹਿਰ ਦੇ ਵਿਕਾਸ ਲਈ, ਇਸਤੇਮਾਲ ਕੀਤਾ ਜਾਵੇ। ਬਾਰੋਡਿਨ ਨੇ ਉਹ ਹੀਰੇ ਆਪਣੇ 'ਸੂਟਕੇਸਾਂ' ਦੇ ਥੱਲੇ ਵਿਚ ਸੀ ਲਏ ਸਨ। ਸਫ਼ਰ ਵਿਚ ਉਸ ਨੇ ਉਹ 'ਸੂਟਕੇਸ' ਆਸਟਰੀਆ ਦੇ ਇਕ ਫ਼ੌਜੀ ਅਫ਼ਸਰ ਦੇ ਹਵਾਲੇ ਕਰ ਦਿਤੇ ਜਿਸ ਨੇ ਉਹ ਸ਼ਿਕਾਗੋ ਵਿਚ ਉਸਦੀ ਪਤਨੀ ਕੋਲ ਪਹੁੰਚਾਉਣੇ ਸਨ। ਕਿਸੇ ਦੁਰਘਟਨਾ ਕਾਰਨ ਉਹ ਅਫ਼ਸਰ ਆਪਣੀ ਜ਼ਿੰਮੇਦਾਰੀ ਸਾਲ ਭਰ ਨਾ ਨਿਭਾ ਸਕਿਆ। ਇਸ ਕਰਕੇ ਬਾਰੋਡਿਨ ਨਿਊਯਾਰਕ ਵਿਚ ਹੀ ਫਸ ਗਿਆ ਭਾਵੇਂ ਫੜੇ ਜਾਣ ਤੋਂ ਬਚਣ ਲਈ ਉਹਨੇ ਉਥੋਂ ਹੀ ਚਲੇ ਜਾਣਾ ਸੀ। ਇਸ ਤਰ੍ਹਾਂ ਉਹ ਮੈਕਸੀਕੋ ਸ਼ਹਿਰ ਵਿਚ ਬਿਨ੍ਹਾਂ ਪੈਸਿਆਂ ਤੋਂ ਇਕ ਝੂਠੇ ਨਾਂ ਨਾਲ ਦਾਖ਼ਲ ਹੋਇਆ। ਮੈਕਸੀਕੋ ਸ਼ਹਿਰ ਵਿਚ ਉਸ ਨੂੰ ਸਮਾਜਵਾਦੀ ਪਾਰਟੀ ਅਤੇ ਇਸ ਦੇ ਹਿੰਦੂ ਜਨਰਲ ਸਕੱਤਰ ਬਾਰੇ ਪਤਾ ਲਗਿਆ। ਉਸ ਨੇ ਰਾਏ ਦੀ ਖੋਜ ਕੱਢੀ ਅਤੇ ਉਨ੍ਹਾ ਨੂੰ ਜਾ ਮਿਲਿਆ। ਇਹ ਭੇਂਟ ਰਾਏ ਦੇ ਸਿਆਸੀ ਜੀਵਨ ਲਈ ਬਹੁਤ ਮਹੱਤਵਪੂਰਣ ਸਿੱਧ ਹੋਈ।

ਬਾਰੋਡਿਨ ਦੀ ਔਖਿਆਈ ਨੂੰ ਸਮਝਦੇ ਹੋਏ ਰਾਏ ਨੇ ਉਸ ਨੂੰ ਆਪਣੇ ਕੋਲ ਰਹਿਣ ਲਈ ਬੁਲਾ ਲਿਆ। ਰਾਏ ਨੇ ਉਸ ਨੂੰ ਰੁਪਏ ਪੈਸੇ ਦੀ ਚਿੰਤਾ ਤੋਂ ਮੁਕਤ ਕਰ ਦਿੱਤਾ। ਉਨ੍ਹਾਂ ਨੇ ਬਾਰੋਡਿਨ ਦੀ ਪਤਨੀ ਨੂੰ ਸ਼ਿਕਾਗੋ ਅਤੇ ਰੂਸ ਦੇ ਤਜਾਰਤੀ ਮਿਸ਼ਨ ਨੂੰ ਵਾਸ਼ਿੰਗਟਨ ਵਿਚ ਰੁਪਏ ਭੇਜ ਦਿੱਤੇ। ਜਰਮਨਾਂ ਤੋਂ ਪ੍ਰਾਪਤ ਹੋਏ ਰੁਪਏ ਨੂੰ ਉਨ੍ਹਾਂ ਨੇ ਇਸ ਤਰ੍ਹਾਂ ਇਸਤੇਮਾਲ ਕੀਤਾ। ਉਨ੍ਹਾਂ ਨੇ ਫ਼ੌਜੀ ਅਫ਼ਸਰ ਅਤੇ ਉਸਨੂੰ ਸੌਂਪੇ ਗਏ ਸੂਟਕੇਸ ਦੀ ਜਾਂਚ-ਪੜਤਾਲ ਦਾ ਵੀ ਪ੍ਰਬੰਧ ਕੀਤਾ। ਉਸ ਖੋਜ ਦਾ ਤਾਂ ਕੋਈ ਫਲ ਨਹੀਂ ਹੋਇਆ ਪਰ ਉਹ ਸੂਟਕੇਸ ਬਾਰੋਡਿਨ ਦੀ ਪਤਨੀ ਕੋਲ ਪਹੁੰਚ ਗਏ। ਇਸ ਵਿਚਕਾਰ ਜਦ ਬਾਰੋਡਿਨ ਮਾਸਕੋ ਪਰਤਿਆ ਤਾਂ ਉਸ ਦੇ ਉਤੇ ਸ਼ਾਹੀ ਹੀਰੇ ਚੁਰਾਉਣ ਦਾ ਇਲਜ਼ਾਮ ਲਗ ਗਿਆ। ਉਸ ਨੂੰ ਸਜ਼ਾ ਹੋਣ ਹੀ ਵਾਲੀ ਸੀ ਪਰ ਰਾਏ ਦੀ ਗਵਾਹੀ ਨੇ ਉਸਨੂੰ ਬਚਾ ਲਿਆ ਅਤੇ ਉਹਦੀ ਜਾਨ ਬਚ ਗਈ। ਰਾਏ ਨੇ ਆਪਣੇ 'ਸੰਸਮਰਨ' ਵਿਚ ਲਿਖਿਆ ਹੈ ਕਿ "ਇਹ ਕ੍ਰਾਂਤੀ ਦੇ ਕੰਮ ਵਿਚ ਉਨ੍ਹਾਂ ਦਾ ਦੂਜਾ ਦਾਨ ਸੀ।"

ਰਾਏ ਅਤੇ ਬਾਰੋਡਿਨ ਬਹੁਤ ਚੰਗੇ ਦੋਸਤ ਬਣ ਗਏ। ਪਿਛੋਂ ਜਾ ਕੇ ਉਨ੍ਹਾਂ ਨੇ ਮਾਸਕੋ ਅਤੇ ਚੀਨ ਵਿਚ ਇਕੱਠੇ ਕੰਮ ਵੀ ਕੀਤਾ। ਵਕਤ ਬੇ-ਵਕਤ ਸਿਆਸੀ ਸਮੱਸਿਆਵਾਂ ਉਤੇ ਇਕ ਦੂਜੇ ਨਾਲ ਮਤਭੇਦ ਹੁੰਦੇ ਹੋਏ ਵੀ ਜਦ ਤਕ 'ਕਮਿੰਟਰਨ ਨਾਲ ਰਾਏ ਦਾ ਸੰਬੰਧ ਰਿਹਾ ਉਨ੍ਹਾਂ ਦੀ ਦੋਸਤੀ ਕਾਇਮ ਰਹੀ। ਬਾਰੋਡਿਨ ਨੇ ਕਮਿਊਨਿਜ਼ਮ ਵਿਚ ਰਾਏ ਦੀ ਪੂਰੀ ਸੂਧੀ ਕਰ ਦਿਤੀ। ਬਾਰੋਡਿਨ ਬਹੁਤ ਵਿਦਵਾਨ

ਅਤੇ ਸਭਿਅ ਬੰਦਾ ਸੀ ਅਤੇ ਰਾਏ ਹਮੇਸ਼ਾਂ ਸਿੱਖਣ ਨੂੰ ਤਿਆਰ ਰਹਿੰਦਾ ਸੀ। ਰਾਏ ਨੇ ਉਸ ਤੋਂ ਦਵੰਦਵਾਦੀ ਪਦਾਰਥਵਾਦ ਦੀਆਂ ਗੁੰਝਲਾਂ ਹੀ ਨਹੀਂ ਸਮਝੀਆਂ ਸਗੋਂ ਯੂਰਪ ਦੀ ਸਭਿਅਤਾ ਦੀ ਮਹਾਨਤਾ ਅਤੇ ਕਲਾ ਤੇ ਸੰਸਕ੍ਰਿਤੀ ਦਾ ਰਸ ਪਾਣ ਕਰਨਾ ਵੀ ਸਿਖਿਆ। ਰਾਏ ਨੇ ਉਸ ਤੋਂ ਸਾਰੇ ਸੰਸਾਰ ਵਿਚ ਸਮਾਜੀ ਇਨਕਲਾਬ ਦੀ ਲੋੜ ਅਤੇ ਉਸਨੂੰ ਜਥੇਬੰਦ ਕਰਨ ਲਈ ਦਾਓ-ਪੇਚਾਂ ਬਾਰੇ ਵੀ ਬਹੁਤ ਕੁਝ ਪ੍ਰਾਪਤ ਕੀਤਾ।

ਰਾਏ ਨੇ ਬਾਰੋਡਿਨ ਨੂੰ ਰਾਸ਼ਟਰਪਤੀ ਕੈਂਰੰਜ਼ਾ ਅਤੇ ਸਰਕਾਰ ਦੇ ਹੋਰ ਜ਼ਰੂਰੀ ਬੰਦਿਆਂ ਨਾਲ ਮਿਲਵਾ ਦਿਤਾ। ਬਾਰੋਡਿਨ ਨੇ ਉਨ੍ਹਾਂ ਨੂੰ ਪ੍ਰਭਾਵਿਤ ਕੀਤਾ ਅਤੇ ਰਾਏ ਦੇ ਜਤਨਾਂ ਨਾਲ ਉਹ ਕਮਿੰਟਰਨ ਤੇ ਰੂਸੀ ਸਰਕਾਰ ਲਈ ਕਈ ਸਹੂਲਤਾਂ ਪ੍ਰਾਪਤ ਕਰਨ ਵਿਚ ਸਫ਼ਲ ਹੋਇਆ। ਇਸ ਤਰ੍ਹਾਂ ਮੈਕਸੀਕੋ ਵਿਚ ਰਾਏ ਦੀ ਮਿਹਰਬਾਨੀ ਨਾਲ ਬਾਲਸ਼ਵਿਕਾਂ ਨੂੰ ਨਵੀਂ ਦੁਨੀਆਂ ਵਿਚ ਪੈਰ ਧਰਨ ਨੂੰ ਥਾਂ ਮਿਲ ਗਈ। ਬਾਰੋਡਿਨ ਨੇ ਆਪਣਾ ਉਹ ਲਕਸ਼ ਪੂਰਾ ਕਰ ਲਿਆ ਜੋ ਉਸਦੇ ਜ਼ਿੰਮੇ ਲਾਇਆ ਗਿਆ ਸੀ ਜਿਸਦੇ ਬਾਰੇ ਵਿਚ ਉਨ੍ਹਾਂ ਨੂੰ ਪਤਾ ਸੀ ਕਿ ਉਹ ਰਾਏ ਦੀ ਮਦਦ ਤੋਂ ਬਿਨ੍ਹਾਂ ਸਫ਼ਲ ਨਹੀਂ ਸੀ ਹੋ ਸਕਦਾ।

ਰੂਸੀ ਇਨਕਲਾਬ ਦੀ ਖ਼ਬਰ ਸਾਰੀ ਦੁਨੀਆਂ ਵਿਚ ਪਹੁੰਚ ਚੁੱਕੀ ਸੀ ਅਤੇ ਉਸ ਨਾਲ ਬਹੁਤ ਸਾਰੇ ਦੇਸ਼ਾਂ ਵਿਚ ਬਿਜਲੀ ਜਿਹੀ ਦੌੜ ਗਈ ਸੀ। ਸਮਾਜਵਾਦੀ ਪਾਰਟੀ ਵਿਚ ਇਹ ਮੰਗ ਹੋਈ ਕਿ ਉਹ ਰੂਸੀ ਇਨਕਲਾਬ ਲਈ ਆਪਣੀ ਮਦਦ ਦਾ ਅਤੇ ਉਸ ਤੋਂ ਪਿਛੋਂ ਬਣਨ ਵਾਲੀ 'ਕਮਿਊਨਿਸਟ ਇਨਟਰਨੈਸ਼ਨਲ' ਵਿਚ ਸ਼ਾਮਿਲ ਹੋਣ ਦਾ ਐਲਾਨ ਕਰੇ। ਇਹ ਮੰਗ ਇਸ ਤੋਂ ਪਿਛੋਂ ਹੋਰ ਵੀ ਜ਼ੋਰ ਪਕੜ ਗਈ ਜਦ ਬਾਲਸ਼ਵਿਕਾਂ ਦੇ ਦੂਤ ਦਾ ਜਨਰਲ ਸਕੱਤਰ ਦੇ ਮਹਿਮਾਨ ਦੇ ਰੂਪ ਵਿਚ ਸ਼ਹਿਰ ਵਿਚ ਹੋਣ ਦਾ ਪਤਾ ਲਗ ਗਿਆ। ਇਹ ਸੁਝਾਅ ਵੀ ਦਿੱਤਾ ਗਿਆ ਕਿ ਪਾਰਟੀ ਨੂੰ ਕਮਿਊਨਿਸਟ ਪਾਰਟੀ ਵਿਚ ਬਦਲਣ ਲਈ ਪਾਰਟੀ ਦੀ ਇਕ ਖਾਸ ਕਾਨਫਰਾਂਸ ਬੁਲਾਉਣੀ ਚਾਹੀਦੀ ਹੈ। ਕੁਝ ਸਪਤਾਹਾਂ ਪਿਛੋਂ ਕਾਨਫਰਾਂਸ ਬੁਲਾਈ ਗਈ। ਇਸ ਕਾਨਫਰਾਂਸ ਨੇ ਪਾਰਟੀ ਦਾ ਨਾਂ ਬਦਲਣ ਦਾ ਫੈਸਲਾ ਕੀਤਾ। ਇਹ ਕਮਿਊਨਿਸਟ ਪਾਰਟੀ ਬਣੀ ਜੋ ਰੂਸ ਤੋਂ ਬਾਹਰ ਦੁਨੀਆਂ ਵਿਚ ਪਹਿਲੀ ਸੀ। ਇਸਨੇ ਕਮਿੰਟਰਨ ਦੇ ਜਾਰੀ ਕੀਤੇ ਗਏ (ਮੈਨੀਫੈਸਟੋ) ਘੋਸ਼ਨਾ ਪੱਤਰ ਨੂੰ ਅਪਣਾ ਲਿਆ ਅਤੇ ਆਪਣੇ ਆਪ ਨੂੰ ਉਸ ਦੇ ਨਾਲ ਸੰਬੰਧਿਤ ਕਰਨ ਦਾ ਫੈਸਲਾ ਕਰ ਲਿਆ। ਇਹ ਵੀ ਫੈਸਲਾ ਕੀਤਾ ਗਿਆ ਕਿ ਕਮਿੰਟਰਨ ਦੀ ਦੂਜੀ ਕਾਂਗਰਸ ਜਿਸਨੇ ਮਾਸਕੋ ਵਿਚ ਅਗਲੇ ਵਰ੍ਹੇ ਦੇ ਵਿਚਕਾਰ ਮਿਲਣਾ ਸੀ, ਉਸ ਦੇ ਲਈ ਇਕ ਪ੍ਰਤੀਨਿਧੀ ਮੰਡਲ ਭੇਜਿਆ ਜਾਵੇ। ਉਸ ਦੇ ਨਾਵਾਂ ਦਾ ਜ਼ਿਕਰ ਨਹੀਂ ਸੀ। ਪਰ ਇਹ ਮੰਨਿਆ ਹੀ ਜਾਂਦਾ ਸੀ ਕਿ ਰਾਏ ਉਸਦੇ ਮੈਂਬਰ ਹੋਣਗੇ।

ਬਾਰੋਡਿਨ ਨੇ ਰਾਏ ਦੇ ਮਾਸਕੋ ਆਉਣ ਲਈ ਹਵਾ ਪਹਿਲਾਂ ਹੀ ਬੰਨ੍ਹ ਰੱਖੀ ਸੀ।

ਉਹ ਰਾਏ ਦੇ ਕੰਮ ਬਾਰੇ ਰਿਪੋਰਟਾਂ ਭੇਜਦਾ ਰਿਹਾ ਸੀ। ਉਹ ਇਸ ਗੱਲ ਲਈ ਬੇਚੈਨ ਸੀ ਕਿ ਰਾਏ ਦੂਜੀ ਕਾਂਗਰਸ ਵਿਚ ਸ਼ਾਮਿਲ ਹੋਵੇ ਅਤੇ ਰੂਸੀ ਇਨਕਲਾਬ ਦੇ ਆਗੂਆਂ ਨੂੰ ਮਿਲੇ। ਇਸ ਸੱਦੇ ਪੱਤਰ ਨੇ ਰਾਏ ਲਈ ਇਕ ਨਵੀਂ ਰਾਹ ਖੋਲ੍ਹ ਦਿੱਤੀ। ਇਹ ਸੀ ਉਨ੍ਹਾਂ ਲੋਕਾਂ ਨਾਲ ਮਿਲ ਕੇ ਦੁਨੀਆਂ ਦੇ ਇਨਕਲਾਬ ਲਈ ਕੰਮ ਕਰਨ ਦੀ ਆਸ, ਜਿਨ੍ਹਾਂ ਨੇ ਆਪਣੇ ਦੇਸ਼ ਵਿਚ ਇਨਕਲਾਬ ਲਿਆ ਕੇ ਆਪਣੀ ਧਾਕ ਜਮਾ ਦਿੱਤੀ ਸੀ। ਇਹ ਬਹੁਤ ਦਿਲ ਖਿਚਵੀਂ ਆਸ ਸੀ। ਫਿਰ ਵੀ ਰਾਏ ਲਈ ਫ਼ੈਸਲਾ ਕਰਨਾ ਇੰਨਾ ਅਸਾਨ ਨਹੀਂ ਸੀ। ਮੈਕਸੀਕੋ ਨੇ ਉਸ ਦੇ ਉਤੇ ਬਹੁਤ ਮਿਹਰਬਾਨੀ ਕੀਤੀ ਸੀ ਅਤੇ ਉਥੇ ਉਸ ਦੀ ਖ਼ੂਬ ਖ਼ਾਤਰ ਹੋਈ ਸੀ। ਇਥੇ ਉਸ ਨੂੰ ਅਜਿਹੇ ਸਿਆਸੀ ਕੰਮ ਕਰਨ ਦਾ ਮੌਕਾ ਮਿਲਿਆ ਸੀ ਜਿਸ ਦੇ ਨਾਲ ਭਾਰਤ ਵਿਚ ਕੰਮ ਕਰਦੇ ਹੋਏ ਉਨ੍ਹਾਂ ਦਾ ਪਰੀਚੈ ਨਹੀਂ ਸੀ ਹੋਇਆ। ਉਨ੍ਹਾ ਦੇ ਬਹੁਤ ਸਾਰੇ ਦੋਸਤ ਬਣ ਗਏ ਸਨ ਅਤੇ ਉਨ੍ਹਾਂ ਨੂੰ ਪਤਾ ਸੀ ਕਿ ਉਹ ਉਨ੍ਹਾਂ ਦੇ ਜਾਣ ਦੇ ਫ਼ੈਸਲੇ ਤੋਂ ਉਹ ਦੁੱਖੀ ਹੋਣਗੇ। ਪਰ ਇਕ ਲਾਲਚ ਵੀ ਸੀ। ਬਾਰੋਡਿਨ ਨੇ ਉਸ ਦਾ ਧਿਆਨ ਇਸ ਗੱਲ ਵੱਲ ਖਿੱਚਿਆ ਸੀ ਕਿ ਮਾਸਕੋ ਭਾਰਤ ਦੇ ਰਾਹ ਵਿਚ ਹੈ ਅਤੇ ਇਥੋਂ ਮੌਕੇ ਸਿਰ ਉਹ ਹਿੰਦੋਸਤਾਨ ਜਾ ਕੇ ਹਿੰਦੋਸਤਾਨ ਦੇ ਇਨਕਲਾਬ ਲਈ ਮੁੜ ਕੰਮ ਸ਼ੁਰੂ ਕਰ ਸਕਦੇ ਹਨ। ਇਸ ਕਰਕੇ ਫ਼ੈਸਲਾ ਹੋ ਗਿਆ. ਪਰ ਫ਼ੈਸਲਾ ਕਰਨ ਤੋਂ ਪਹਿਲਾਂ ਰਾਏ ਨੇ ਰਾਸ਼ਟਰਪਤੀ ਕੈਂਰੰਜਾ ਅਤੇ ਹੋਰਨਾਂ ਤੋਂ ਉਨ੍ਹਾਂ ਦੀ ਮਨਜ਼ੂਰੀ ਲੈ ਲਈ।

ਨਵੰਬਰ 1919 ਵਿਚ ਰਾਏ ਮੈਕਸੀਕੋ ਛੱਡ ਆਏ। ਉਨ੍ਹਾਂ ਲਈ ਅੰਤਰ ਰਾਜਨੀਤਕ ਪਾਸਪੋਰਟ ਤਿਆਰ ਕੀਤਾ ਗਿਆ ਅਤੇ ਯੌਰਪ ਦੇ ਦੇਸ਼ਾਂ ਵਿਚ ਰਹਿਣ ਵਾਲੇ ਮੈਕਸੀਕੋ ਦੇ ਪ੍ਰਤੀਨਿਧੀਆਂ ਨੂੰ ਉਨ੍ਹਾਂ ਦੀ ਹਰ ਤਰ੍ਹਾਂ ਨਾਲ ਮੱਦਦ ਕਰਨ ਲਈ ਸਮਝਾਇਆ ਗਿਆ। ਈਵਲਿਨ ਰਾਏ ਜੋ ਉਸ ਵੇਲੇ ਮੈਕਸੀਕੋ ਵਿਚ ਉਨ੍ਹਾਂ ਦੇ ਨਾਲ ਹੀ ਸੀ ਉਨ੍ਹਾਂ ਨਾਲ ਮੈਕਸੀਕੋ ਆ ਗਈ।

ਆਪਣੇ 'ਸੰਸਮਰਨ' ਵਿਚ ਰਾਏ ਨੇ ਮੈਕਸੀਕੋ ਦੀ ਮਹਿਮਾਨ ਨਵਾਜ਼ੀ ਅਤੇ ਦਇਆ ਭਾਵ ਲਈ ਬਹੁਤ ਸ਼ਲਾਘਾ ਕੀਤੀ ਹੈ ਅਤੇ ਬਹੁਤ ਅਰਥ ਭਰੇ ਸ਼ਬਦਾਂ ਵਿਚ ਉਸ ਪਰਿਵਰਤਨ ਦਾ ਵਰਨਣ ਕੀਤਾ ਹੈ ਜੋ ਉਥੇ ਦੋ ਵਰ੍ਹਿਆਂ ਦੇ ਵਾਸ ਵਿਚ ਉਨ੍ਹਾਂ ਵਿਚ ਆਇਆ। ਉਨ੍ਹਾਂ ਨੇ ਲਿਖਿਆ : "ਜਦੋਂ ਹੀ ਮੇਰੇ ਚਲਣ ਦਾ ਵੇਲਾ ਨੇੜੇ ਆਇਆ ਤਾਂ ਵਿਛੋੜੇ ਦੀ ਭਾਵਨਾ ਹੋਰ ਵੀ ਤੀਬਰ ਹੋ ਗਈ। ਮੈਂ ਮੈਕਸੀਕੋ ਵਿਚ ਕੇਵਲ ਢਾਈ ਵਰ੍ਹੇ ਰਿਹਾ ਸਾਂ। ਪਰ ਇੰਝ ਜਾਪਦਾ ਸੀ ਜਿਵੇਂ ਕਿ ਮੈਂ ਬਚਪਨ ਤੋਂ ਉਥੇ ਰਹਿੰਦਾ ਆਇਆ ਹੋਵਾਂ। ਮੈਂ ਬਹੁਤ ਨਿੱਜੀ ਦੋਸਤ ਨਹੀਂ ਬਣਾਏ। ਮੈਕਸੀਕੋ ਦੇ ਲੋਕਾਂ ਦਾ ਜੋਸ਼ ਜਿਸ ਦੇ ਵਿਚ ਰਸਮੀ ਢੰਗ ਦੀ ਛੋਹ ਸੀ, ਭਾਵੇਂ ਉਹ ਹਮੇਸ਼ਾਂ ਬਨਾਵਟੀ ਨਹੀਂ ਹੁੰਦਾ ਸੀ, ਪਰ ਉਹ ਮੇਰੇ ਸੁਭਾਅ ਨਾਲ ਮੇਲ ਨਹੀਂ ਖਾਂਦਾ ਸੀ। ਫਿਰ ਵੀ ਮੇਰੇ ਲਈ ਇਸ ਗੱਲ ਨੂੰ ਮਹਿਸੂਸ ਨਾ ਕਰਨਾ ਅਸੰਭਵ ਸੀ ਕਿ ਇਹ ਬਹੁਤ ਹੀ

ਮਹਿਮਾਨ ਨਵਾਜ਼ ਦੇਸ਼ ਹੈ, ਸਰਕਾਰ ਆਸ ਤੋਂ ਵਧ ਕੇ ਦੋਸਤਾਨਾ ਸੀ। ਮੈਂ ਉਨ੍ਹਾਂ ਦੀ ਕਿਰਪਾ ਸਦਕੇ ਜੋ ਥੋੜ੍ਹੀ ਜਿਹੀ ਸੇਵਾ ਕੀਤੀ ਸੀ ਉਸਨੇ ਉਸ ਤੋਂ ਕਿਧਰੇ ਵਧ ਕੇ, ਅਤੇ ਬਹੁਤ ਸਾਰੇ ਵਿਕਸਿਤ ਬੰਦਿਆਂ ਨੇ, ਮੇਰੇ ਨਾਲ ਦਇਆ, ਮੋਹ ਅਤੇ ਸਨੇਹ ਦਾ ਵਿਹਾਰ ਕੀਤਾ। ਕੁਲ ਮਿਲਾ ਕੇ ਇਹ ਬਹੁਤ ਹੀ ਭਰਵਾਂ ਅਤੇ ਮਜ਼ੇਦਾਰ ਅਨੁਭਵ ਸੀ। ਇਕ ਤਰ੍ਹਾਂ ਵੇਖੋ ਤਾਂ ਮੈਕਸੀਕੋ ਮੇਰੇ ਪੁਨਰ-ਜਨਮ ਦੀ ਧਰਤੀ ਕਿਹਾ ਜਾ ਸਕਦਾ ਹੈ। ਇਹ ਠੀਕ ਹੈ ਕਿ ਉਥੇ ਪਹੁੰਚਣ ਤੋਂ ਪਹਿਲਾਂ ਮੈਂ ਆਪਣੇ ਪਹਿਲੇ ਜੀਵਨ ਦੇ ਵਿਚਾਰਾਂ ਅਤੇ ਆਦਰਸ਼ਾਂ ਤੋਂ ਕੁਝ ਬੇਚੈਨੀ ਜਿਹੀ ਮਹਿਸੂਸ ਕਰਨ ਲਗ ਪਿਆ ਸਾਂ। ਪਰ ਮੈਕਸੀਕੋ ਵਾਸ ਦੌਰਾਨ ਮੇਰੀ ਦ੍ਰਿਸ਼ਟੀ ਸਪੱਸ਼ਟ ਹੋ ਗਈ ਅਤੇ ਮੇਰੇ ਬਾਂਝ ਪਿਛੋਕੜ ਨਾਲ ਮੇਰੀ ਬੇਚੈਨੀ ਦੀ ਥਾਂ ਇਕ ਵਿਸ਼ਵਾਸ ਜਾਗ ਉਠਿਆ ਜਿਸ ਨੇ ਮੈਨੂੰ ਇਕ ਆਸ ਭਰੇ ਭਵਿੱਖ ਦੀ ਰਾਹ ਉਤੇ ਪਾ ਦਿਤਾ। ਇਹ ਸਿਆਸੀ ਵਿਚਾਰਾਂ ਅਤੇ ਇਨਕਲਾਬੀ ਆਦਰਸ਼ਾਂ ਤੋਂ ਵੀ ਵਧ ਕੇ ਪਰਿਵਰਤਨ ਸੀ। ਮੈਨੂੰ ਜੀਵਨ ਉਤੇ ਇਕ ਨਵੀਂ ਦ੍ਰਿਸ਼ਟੀ ਪ੍ਰਾਪਤ ਹੋਈ, ਮੇਰੇ ਦਿਮਾਗ਼ ਵਿਚ ਇਕ ਇਨਕਲਾਬ ਆ ਗਿਆ। ਇਕ ਦਾਰਸ਼ਨਿਕ ਇਨਕਲਾਬ ਜਿਸ ਦਾ ਕੋਈ ਅੰਤ ਨਹੀਂ ਸੀ। ਮੇਰੀ ਜੀਵਨ-ਦ੍ਰਿਸ਼ਟੀ ਦੇ ਇਸ ਮੁੱਢਲੇ ਪਰਿਵਰਤਨ ਨੇ ਮੈਨੂੰ ਮੇਰੀ ਇਸ ਪੁਨਰ-ਜਨਮ ਮਾਤਭੂਮੀ ਲਈ ਆਪਣੇ ਭਾਵੁਕ ਸਬੰਧ ਉਤੇ ਕਾਬੂ ਪਾਉਣ ਦੇ ਯੋਗ ਬਣਾ ਦਿੱਤਾ।"[6] ਇਸ ਨੂੰ ਜਾਰੀ ਰਖਦੇ ਹੋਏ ਰਾਏ ਲਿਖਦੇ ਹਨ, "ਮੈਂ ਆਪਣੇ ਪੁਨਰ-ਜਨਮ ਦੀ ਭੂਮੀ ਨੂੰ ਛੱਡਣ ਵੇਲੇ ਇਕ ਸੁਤੰਤਰ ਵਿਚਾਰ ਵਾਲਾ ਇਨਸਾਨ ਸਾਂ ਭਾਵੇਂ ਮੇਰੇ ਅੰਦਰ ਇਕ ਨਵਾਂ ਵਿਸ਼ਵਾਸ ਜਾਗ ਉਠਿਆ ਸੀ। ਪਰ ਇਸ ਵਿਸ਼ਵਾਸ ਨੂੰ ਰਾਹ ਵਿਖਾਉਣ ਵਾਲਾ ਦਰਸ਼ਨ ਵੀ ਅੰਦਰ ਹੀ ਸੀ, ਮੈਨੂੰ ਹੁਣ ਆਰਥਕ ਅਜ਼ਾਦੀ ਅਤੇ ਸਮਾਜਿਕ ਨਿਆਂ ਤੋਂ ਬਿਨ੍ਹਾਂ ਵਾਲੀ ਸਿਆਸੀ ਸੁਤੰਤਰਤਾ ਵਿਚ ਯਕੀਨ ਨਹੀਂ ਰਿਹਾ ਸੀ। ਪਰ ਮੈਂ ਇਹ ਵੀ ਸਮਝ ਗਿਆ ਸਾਂ ਕਿ ਦਿਮਾਗੀ ਆਜ਼ਾਦੀ ਜਾਂ ਸੱਤਾ ਅਤੇ ਰੂੜ੍ਹੀਆਂ ਤੋਂ ਮੁਕਤੀ ਪਾਉਣਾ, ਸਮਾਜਿਕ ਉਧਾਰ ਦੇ ਸਾਰਥਕ ਸੰਘਰਸ਼ ਲਈ ਜ਼ਰੂਰੀ ਸ਼ਰਤ ਹੈ।"[7]

# 4. ਕਮਿੰਟਰਨ ਨਾਲ

ਰਾਏ ਲਈ ਮਾਸਕੋ ਦਾ ਸਫ਼ਰ ਯਾਤਰਾ ਵਾਂਗ ਸੀ। ਉਦੋਂ ਤਕ ਉਹ ਪੱਕੇ ਕਮਿਊਨਿਸਟ ਬਣ ਚੁੱਕੇ ਸਨ ਅਤੇ ਮਾਸਕੋ ਨੂੰ ਉਹ ਦੁਨੀਆਂ ਦੀ ਇਨਕਲਾਬੀ ਲਹਿਰ ਨੂੰ ਸੇਧ ਦੇਣ ਵਾਲਾ ਕੇਂਦਰ ਸਮਝਦੇ ਸਨ, ਜਿਸ ਨੂੰ ਕਿ ਉਨ੍ਹਾਂ ਨੇ ਆਪਣਾ ਜੀਵਨ ਅਰਪਣ ਕਰ ਦਿੱਤਾ ਸੀ। ਉਹ ਹਿੰਦੋਸਤਾਨ ਦੇ ਇਨਕਲਾਬ ਲਈ ਕੰਮ ਕਰਨ ਨੂੰ ਬੇਚੈਨ ਸਨ ਪਰ ਉਨ੍ਹਾਂ ਨੂੰ ਆਸ ਸੀ ਕਿ ਉਹ ਮਾਸਕੋ ਵਿਚ ਟਿਕੇ ਹੋਏ ਦੁਨੀਆਂ ਦੀ ਇਨਕਲਾਬੀ ਲਹਿਰ ਦੇ ਕੇਂਦਰ ਦੀ ਸੇਧ ਅਤੇ ਸੁਝਾਅ ਹੇਠ ਬਹੁਤੀ ਚੰਗੀ ਤਰ੍ਹਾਂ ਕੰਮ ਕਰ ਸਕਦੇ ਹਨ। ਉਹ ਉਥੇ ਆਪਣੇ ਆਪ ਨੂੰ ਦੁਨੀਆਂ ਦੀ ਇਨਕਲਾਬੀ ਲਹਿਰ ਦੀ ਸੈਨਾ ਦੇ ਇਕ ਸਿਪਾਹੀ ਦੇ ਰੂਪ ਵਿਚ ਭਰਤੀ ਕਰਵਾਉਣ ਜਾ ਰਹੇ ਸਨ। ਪਹਿਲੇ ਮਹਾਂ-ਯੁੱਧ ਅਤੇ ਰੂਸ ਵਿਚ ਇਨਕਲਾਬ ਦੀ ਸਫ਼ਲਤਾ ਦੇ ਬਿਲਕੁਲ ਪਿਛਲੇ ਕੁਝ ਵਰ੍ਹਿਆਂ ਵਿਚ ਰੂਸ ਵੱਲ ਖਿੱਚੇ ਜਾਣ ਵਾਲੇ ਅਤੇ ਇਨਕਲਾਬ ਦੀ ਉਸ ਪਵਿੱਤਰ ਭੂਮੀ ਨੂੰ ਆਪਣੀ ਸੇਵਾ ਸੌਂਪਣ ਵਾਲੇ ਲੋਕਾਂ ਵਿਚੋਂ ਰਾਏ ਇਕੱਲੇ ਨਹੀਂ ਸਨ। ਸੈਂਕੜਾਂ ਭਲੇ ਲੋਕੀਂ ਜਿਨ੍ਹਾਂ ਨੇ ਆਪਣੇ ਆਪ ਨੂੰ ਸਮਾਜਿਕ ਇਨਕਲਾਬ ਦੀ ਭੇਂਟ ਕਰ ਰੱਖਿਆ ਸੀ, ਉਨ੍ਹਾਂ ਸਭ ਦੇ ਮਨ ਵਿਚ ਇਹੀ ਭਾਵਨਾ ਜਾਗੀ ਅਤੇ ਉਹ ਮਾਸਕੋ ਵੱਲ ਭੱਜ ਤੁਰੇ। ਕਈਆਂ ਨੇ ਜੋ ਕੁਝ ਵੇਖਿਆ ਉਸਤੋਂ ਨਿਰਾਸ਼ ਹੋਏ। ਖ਼ਾਸ ਤੌਰ ਤੇ ਪਿਛੋਂ ਹੋਣ ਵਾਲੀਆਂ ਘਟਨਾਵਾਂ ਤੋਂ ਅਤੇ ਉਹ ਕਮਿਊਨਿਸਟ ਲਹਿਰ ਨੂੰ ਛੱਡ ਗਏ। ਰਾਏ ਨੂੰ ਵੀ ਨਿਰਾਸ਼ਾ ਹੋਈ ਅਤੇ ਉਹ ਵੀ ਕਮਿਊਨਿਸਟਾਂ ਨਾਲੋਂ ਵੱਖ ਹੋ ਗਏ, ਪਰ ਇਹ ਬਹੁਤ ਪਿਛੋਂ ਜਾ ਕੇ ਹੋਇਆ, ਲੱਗਪਗ ਇਕ ਦਹਾਕੇ ਪਿਛੋਂ।

ਉਨ੍ਹੀਂ ਦਿਨੀਂ ਰੂਸ ਵਿਚ ਸਫ਼ਰ ਕਰਨਾ ਬਹੁਤ ਔਖਾ ਸੀ, ਇਥੋਂ ਤਕ ਕਿ ਯੌਰਪ ਵਿਚ ਵੀ ਇਕ ਦੇਸ਼ ਤੋਂ ਦੂਜੇ ਦੇਸ਼ ਵਿਚ ਜਾਣਾ ਕਠਿਨ ਸੀ। ਇਹ ਵਿਵਸਥਾ ਕੀਤੀ ਗਈ ਕਿ ਕਮਿੰਟਰਨ ਦੀ ਦੂਜੀ ਕਾਂਗਰਸ ਦੇ ਨੁਮਾਇੰਦੇ ਬਰਲਿਨ ਵਿਚ ਇਕੱਠੇ ਹੋਣ ਅਤੇ ਫਿਰ ਉਨ੍ਹਾਂ ਨੂੰ ਰੂਸ ਲੈ ਜਾਇਆ ਜਾਵੇਗਾ। ਇਸ ਕਰਕੇ ਰਾਏ ਦਸੰਬਰ 1919 ਦੇ ਅਖ਼ੀਰ ਵਿਚ ਬਰਲਿਨ ਪਹੁੰਚ ਗਏ।[1] ਪਹਿਲੋਂ ਉਹ ਸਪੇਨ ਉਤਰੇ ਸਨ ਅਤੇ ਬਾਰੋਡਿਨ ਦੇ

ਕਹੇ ਅਨੁਸਾਰ ਉਨ੍ਹਾਂ ਨੇ ਸਮਾਜਵਾਦੀ ਪਾਰਟੀ ਅਤੇ ਅਰਾਜਕਤਾਵਾਦੀ ਤੇ ਮਜ਼ਦੂਰ ਸੰਘਵਾਦੀਆਂ ਦੀਆਂ ਸਭਾਵਾਂ ਦੇ ਨੇਤਾਵਾਂ ਨੂੰ ਦੂਜੀ ਕਾਂਗਰਸ ਵਿਚ ਸ਼ਾਮਿਲ ਹੋਣ ਲਈ ਉਕਸਾਇਆ ਸੀ। ਪਹਿਲੀ ਕਾਂਗਰਸ ਜਿਸ ਵਿਚ ਕਮਿੰਟਰਨ ਦੀ ਨੀਂਹ ਰੱਖੀ ਗਈ ਸੀ ਅਤੇ ਜੋ ਅਪ੍ਰੈਲ 1919 ਵਿਚ ਮਾਸਕੋ ਵਿਚ ਕੀਤੀ ਗਈ ਸੀ,ਪੂਰੀ ਤਰ੍ਹਾਂ ਨਾਲ ਨੁਮਾਇੰਦਗੀ ਨਹੀਂ ਕਰਦੀ ਸੀ। ਉਸਦੇ ਵਿਚ ਯੋਰਪ ਦੀਆਂ ਸਮਾਜਵਾਦੀ ਸਭਾਵਾਂ ਦੀ ਹਾਜ਼ਰੀ ਬਹੁਤ ਘੱਟ ਸੀ। ਇਸ ਲਈ ਇਹ ਫ਼ੈਸਲਾ ਕੀਤਾ ਗਿਆ ਸੀ ਕਿ ਦੂਜੀ ਕਾਂਗਰਸ ਨੂੰ ਬਹੁਤਾ ਨੁਮਾਇੰਦਾ ਬਣਾਇਆ ਜਾ ਸਕੇ। ਰਾਏ ਨੂੰ ਸਪੇਨ ਦੀਆਂ ਸਮਾਜਵਾਦੀ ਸਭਾਵਾਂ ਦੀ ਮੱਦਦ ਲਈ ਜਤਨ ਦਾ ਕੰਮ ਸੌਂਪਿਆ ਗਿਆ ਸੀ।

ਮਾਸਕੋ ਜਾਣ ਲਈ ਪ੍ਰਬੰਧ ਹੋ ਸਕਣ ਤੋਂ ਪਹਿਲਾਂ ਰਾਏ ਨੂੰ ਚਾਰ ਮਹੀਨੇ ਬਰਲਿਨ ਵਿਚ ਹੀ ਕੱਟਣੇ ਪਏ। ਉਨ੍ਹਾਂ ਨੇ ਉਹ ਸਮਾਂ ਜਰਮਨੀ ਦੇ ਹਾਲਾਤ ਨੂੰ ਸਮਝਣ ਵਿਚ ਅਤੇ ਸਮਾਜਵਾਦੀ ਤੇ ਕਮਿਊਨਿਸਟ ਪਾਰਟੀਆਂ ਦੇ ਨੇਤਾਵਾਂ ਨੂੰ ਮਿਲ ਕੇ ਸਿਧਾਂਤਕ ਅਤੇ ਠੋਸ ਸਮੱਸਿਆਵਾਂ ਬਾਰੇ ਚਰਚਾ ਕਰਨ ਵਿਚ ਬਿਤਾਇਆ। ਰਾਏ ਦੇ ਬਰਲਿਨ ਪਹੁੰਚਣ ਤੋਂ ਪਹਿਲੋਂ ਕੈਸਰ ਦੀ ਸ਼ਾਹੀ ਹਕੂਮਤ ਦਾ ਤਖ਼ਤਾ ਉਲਟ ਚੁਕਿਆ ਸੀ। ਕੁਝ ਵਰ੍ਹਿਆਂ ਦੀ ਘਰੋਗੀ ਲੜਾਈ, ਆਤੰਕ ਅਤੇ ਹਫੜਾ-ਦਫੜੀ ਪਿਛੋਂ ਸੋਸ਼ਲਿਸਟ ਡੈਮੋਕਰੈਟਿਕ ਪਾਰਟੀ ਨੇ ਸੱਤਾ ਹਥਿਆ ਲਈ ਸੀ। ਪਰ ਉਸ ਦੀ ਸੱਤਾ ਵੀ ਵੰਗਾਰ ਵਾਲੀ ਨਹੀਂ ਰਹੀ। ਬਰਲਿਨ ਵਿਚ ਰਾਏ ਦੇ ਰਹਿੰਦੇ ਹੋਏ ਹੀ ਫ਼ੌਜ ਨੇ ਸਰਕਾਰ ਦਾ ਤਖ਼ਤਾ ਉਲਟਾ ਦਿਤਾ। ਇਤਿਹਾਸ ਵਿਚ ਇਸ ਵਿਦਰੋਹ ਨੂੰ ਨਾਪ ਪੁਸ਼ ਦਾ ਨਾਂ ਦਿੱਤਾ ਗਿਆ ਹੈ ਜੋ ਮਾਰਚ 1920 ਵਿਚ ਵਾਪਰੀ ਸੀ। ਫ਼ੌਜ ਦੇ ਇਕ ਹਿੱਸੇ ਨੇ ਬਰਲਿਨ ਉਤੇ ਧਾਵਾ ਬੋਲ ਕੇ, ਸ਼ਹਿਰ ਉਤੇ ਕਬਜ਼ਾ ਕਰ ਲਿਆ। ਸਰਕਾਰ ਡਰ ਕੇ ਭੱਜ ਗਈ। ਪਰ ਕਰਮਚਾਰੀਆਂ ਨੇ ਹਾਲਾਤ ਉਤੇ ਕਾਬੂ ਪਾ ਲਿਆ। ਉਨ੍ਹਾਂ ਨੇ ਆਮ ਹੜਤਾਲ ਕਰ ਦਿੱਤੀ। ਇਹ ਮੁਕੰਮਲ ਹੜਤਾਲ ਸੀ ਜਿਸ ਨਾਲ ਸਾਰਾ ਸ਼ਹਿਰੀ ਜੀਵਨ ਠੱਪ ਗਿਆ। ਹਾਲਤ ਦਾ ਮੁਕਾਬਲਾ ਨਾ ਕਰ ਸਕਣ ਕਰਕੇ ਫ਼ੌਜ਼ ਸ਼ਹਿਰ ਛੱਡ ਕੇ ਚਲੀ ਗਈ ਅਤੇ ਸਰਕਾਰ ਬਚ ਗਈ। ਰਾਏ ਨੇ ਆਪਣੇ ਕਮਰੇ ਦੀ ਬਾਰੀ ਵਿਚੋਂ ਫ਼ੌਜ ਨੂੰ ਦਾਖ਼ਲ ਹੁੰਦਿਆਂ ਵੀ ਤੱਕਿਆ ਅਤੇ ਬਾਹਰ ਜਾਂਦਿਆਂ ਵੀ। ਉਨ੍ਹਾਂ ਲਈ ਇਹ ਮਜ਼ਦੂਰ ਜਮਾਤ ਦੀ ਸ਼ਕਤੀ ਦਾ ਪ੍ਰਗਟਾਵਾ ਸੀ।

ਯੋਰਪ ਦੀਆਂ ਸੋਸ਼ਲਿਸਟ ਪਾਰਟੀਆਂ ਵਿਚੋਂ ਜਰਮਨੀ ਦੀ ਸੋਸ਼ਲ ਡੈਮੋਕ੍ਰੈਟਿਕ ਪਾਰਟੀ ਸਭ ਤੋਂ ਚੰਗੀ ਤਰ੍ਹਾਂ ਜਥੇਬੰਦ ਸੀ। ਉਸ ਨੂੰ ਇਕ ਮਜ਼ਬੂਤ ਅਤੇ ਜਥੇਬੰਦ ਮਜ਼ਦੂਰ ਲਹਿਰ ਦੀ ਜ਼ੋਰਦਾਰ ਹੱਲਾਸ਼ੇਰੀ ਸੀ। ਉਹਦੇ ਆਗੂਆਂ ਵਿਚ ਕਈ ਤਜਰਬੇਕਾਰ ਅਤੇ ਪੱਕੇ ਹੋਏ ਸਮਾਜਵਾਦੀ ਚਿੰਤਕ ਸਨ। ਉਹ ਸਭ ਮਾਰਕਸਵਾਦੀ ਸਨ ਪਰ ਕਾਰਲ ਮਾਰਕਸ ਦੀ ਸਿੱਖਿਆ ਦਾ ਅਰਥ ਉਹ ਬਾਲਸ਼ਵਿਕਾਂ ਤੋਂ ਜਿਨ੍ਹਾਂ ਨੇ ਕਿ ਰੂਸ ਵਿਚ ਸਤਾ ਪ੍ਰਾਪਤ ਕਰ ਲਈ ਸੀ,ਵੱਖਰਾ ਸਮਝਦੇ ਸਨ। ਮਾਰਕਸਵਾਦੀਆਂ ਦੇ ਰੂਪ

ਵਿਚ ਉਹ ਸਮਾਜਿਕ ਬਗ਼ਾਵਤ ਨੂੰ ਅਟੱਲ ਸਮਝਦੇ ਸਨ ਅਤੇ ਕਾਮਿਆਂ ਦੀ ਆਜ਼ਾਦੀ ਅਤੇ ਨਵੇਂ ਸਮਾਜੀ ਨਜ਼ਾਮ ਦੀ ਸੁਤੰਤਰਤਾ ਤੇ ਬਰਾਬਰੀ ਦੇ ਆਦਰਸ਼ਾਂ ਲਈ ਤਾਂਘਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਹੌਲੀ ਹੌਲੀ ਸਮਾਜਵਾਦ ਵੱਲ ਪ੍ਰਗਤੀ ਹੋਣੀ ਅਟਲ ਹੈ ਇਸ ਲਈ ਉਹ ਹਿੰਸਾਤਮਕ ਕੰਮਾਂ ਅਤੇ ਹਥਿਆਰਬੰਦ ਘੁਸ-ਪੈਠ ਨੂੰ ਗ਼ਲਤ ਸਮਝਦੇ ਸਨ। ਤਾਕਤ ਵਿਚ ਆ ਕੇ ਉਨ੍ਹਾਂ ਨੇ ਦੇਸ਼ ਨੂੰ ਸਮਾਜਵਾਦ ਵੱਲ ਲੈ ਕੇ ਜਾਣ ਦਾ ਜਤਨ ਕੀਤਾ। ਪਰ ਉਨ੍ਹਾਂ ਨੂੰ ਬਹੁਤ ਸ਼ਕਤੀਸ਼ਾਲੀ ਤਾਕਤਾਂ ਦਾ ਸਾਮ੍ਹਣਾ ਕਰਨਾ ਪਿਆ। ਇਕ ਪਾਸੇ ਫ਼ੌਜ ਵਿਚ ਵਿਸ਼ਵਾਸ ਰਖਣ ਵਾਲੇ ਸਨ ਜੋ ਸ਼ਾਹੀ ਹਕੂਮਤ ਨੂੰ ਮੁੜ ਲਿਆਉਣਾ ਚਾਹੁੰਦੇ ਸਨ ਅਤੇ ਦੂਜੇ ਪਾਸੇ ਕਮਿਊਨਿਸਟ ਅਤੇ ਹੋਰਨਾਂ ਦੀ ਤਾਕਤ ਸੀ ਜੋ ਸੁਥਾਪਿਤ ਕੇਂਦਰਾਂ ਅਤੇ ਗੁੱਝੇ ਹਿੱਤਾਂ ਨੂੰ ਸਾਫ਼ ਹੂੰਝਦੇ ਹੋਏ ਸਮਾਜਵਾਦ ਵੱਲ ਵਧਣਾ ਚਾਹੁੰਦੇ ਸਨ। ਰਾਏ ਦੇ ਜਰਮਨੀ ਵਿਚ ਰਹਿੰਦੇ ਹੋਏ, ਇਨ੍ਹਾਂ ਸਾਰੀਆਂ ਤਾਕਤਾਂ ਦੇ ਵਿਚਕਾਰ, ਸਿਧਾਂਤ ਰੂਪ ਅਤੇ ਕਾਰਜ ਰੂਪ ਦੋਹਾਂ ਪੱਖਾਂ ਤੋਂ ਹੀ ਇਕ ਜ਼ੋਰਦਾਰ ਬਹਿਸ ਚੱਲ ਰਹੀ ਸੀ। ਉਨ੍ਹਾਂ ਦੀ ਹਮਦਰਦੀ ਸਪੱਸ਼ਟ ਤੌਰ ਤੇ ਕਮਿਊਨਿਸਟਾਂ ਵੱਲ ਸੀ ਪਰ ਉਨ੍ਹਾਂ ਵਿਚ ਸਭ ਨੂੰ ਸੁਣਨ ਅਤੇ ਸਮਝਣ ਦੀ ਸੂਝ ਸੀ ਜਿਸ ਕਰਕੇ ਉਨ੍ਹਾਂ ਨੂੰ ਮੈਕਸੀਕੋ ਵਿਚ ਸਿਖੇ ਹੋਏ ਮਾਰਕਸਸਿਜ਼ਮ ਦੀ ਹੋਰ ਵੀ ਡੂੰਘੀ ਸਮਝ ਲਗ ਗਈ। ਰਾਏ ਸੋਸਲਿਸ਼ਟ ਆਗੂਆਂ ਦੀ ਮਨੁੱਖੀ ਭਾਵਨਾ ਤੋਂ ਬਹੁਤ ਪ੍ਰਭਾਵਿਤ ਹੋਏ। ਬਰਲਿਨ ਵਿਚ ਆਪਣੇ ਵਾਸ ਦੇ ਵਿਚਕਾਰ ਉਹ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਮਿਲੇ। ਉਨ੍ਹਾਂ ਵਿਚ ਬਰਨਸਟੀਨ, ਕੌਟਸਕੀ ਅਤੇ ਹਿਲਫਰਡਿੰਗ ਪ੍ਰਮੁੱਖ ਸਨ।

ਰਾਏ ਕਮਿਊਨਿਸਟ ਆਗੂਆਂ ਨੂੰ ਕੁਝ ਦੇਰ ਨਾਲ ਮਿਲੇ ਕਿਉਂ ਜੋ ਉਹ ਜੇਲ੍ਹ ਵਿਚ ਚਲੇ ਗਏ ਸਨ ਜਾਂ ਛੁਪ ਗਏ ਸਨ ਅਤੇ ਉਹ ਬੰਦਾ ਜਿਸ ਨੇ ਉਨ੍ਹਾਂ ਨੂੰ ਇਨ੍ਹਾਂ ਨਾਲ ਮਿਲਾਉਣਾ ਸੀ, ਉਸ ਨੂੰ ਵੀ ਪੁਲਿਸ ਨੇ ਫੜ ਲਿਆ ਸੀ। ਪਰ ਛੇਤੀ ਹੀ ਸੰਪਰਕ ਸਥਾਪਤ ਹੋ ਗਿਆ ਅਤੇ ਉਹ ਜਰਮਨੀ ਦੀ ਕਮਿਊਨਿਸਟ ਪਾਰਟੀ ਦੇ ਸਾਰੇ ਪ੍ਰਮੁੱਖ ਆਗੂਆਂ ਨੂੰ ਮਿਲ ਸਕੇ। ਉਨ੍ਹਾਂ ਨੇ ਉਨ੍ਹਾਂ ਨਾਲ ਕੇਵਲ ਮਾਰਕਸਸਿਜ਼ਮ ਬਾਰੇ ਹੀ ਨਹੀਂ ਸਗੋਂ ਜਰਮਨੀ ਅਤੇ ਯੌਰਪ ਦੇ ਹੋਰ ਦੇਸ਼ਾਂ ਬਾਰੇ ਵੀ ਬਹੁਤ ਲੰਮੀਆਂ ਬਹਿਸਾਂ ਕੀਤੀਆਂ। ਇਸ ਚਰਚਾ ਨਾਲ ਰਾਏ ਦਾ ਗਿਆਨ ਵਧਿਆ ਅਤੇ ਕਮਿਊਨਿਸਟ ਸਿਧਾਂਤ ਅਤੇ ਕਾਰਜਸ਼ੀਲਤਾ ਬਾਰੇ ਉਨ੍ਹਾਂ ਦੀ ਪਕੜ ਗਹਿਰੀ ਹੋ ਗਈ। ਜਰਮਨ ਕਮਿਊਨਿਸਟ ਆਗੂਆਂ ਵਿਚੋਂ ਹੈਨਰਿਚ ਬਰੈਂਡਲਰ ਅਤੇ ਆਗਸਟ ਥੈਲਹਿਸਰ ਨਾਲ ਰਾਏ ਦੀ ਪੱਕੀ ਦੋਸਤੀ ਹੋ ਗਈ। ਇਹ ਸਾਰਾ ਜੀਵਨ ਰਹੀ। ਇਹ ਦੋਸਤੀ ਨਿੱਜੀ ਵੀ ਸੀ ਅਤੇ ਸਿਆਸੀ ਵੀ। ਇਹ ਕਮਿੰਟਰਨ ਦੇ ਅੰਦਰ ਅਤੇ ਬਾਹਰ ਹਮੇਸ਼ਾ ਇਕ ਜੁਟ ਰਹੇ।

ਅਪ੍ਰੈਲ 1920 ਦੇ ਪਿਛਲੇ ਹਿੱਸੇ ਵਿਚ ਰਾਏ ਮਾਸਕੋ ਪਹੁੰਚੇ। ਉਨ੍ਹਾਂ ਦੀ ਮਸ਼ਹੂਰੀ ਉਨ੍ਹਾਂ ਤੋਂ ਪਹਿਲਾਂ ਉਥੇ ਪੁੱਜ ਚੁੱਕੀ ਸੀ। ਬਾਰੋਡਿਨ ਉਨ੍ਹਾਂ ਦੇ ਸਵਾਗਤ ਲਈ ਉਥੇ ਪਹੁੰਚਿਆ ਹੋਇਆ ਸੀ ਅਤੇ ਉਸ ਨੇ ਉਨ੍ਹਾਂ ਦੇ ਰਹਿਣ ਦਾ ਉਥੇ ਹੀ ਇੰਤਜ਼ਾਮ ਕਰ

ਲਿਆ ਸੀ ਜਿਥੇ ਉਹ ਆਪ ਰਹਿੰਦਾ ਸੀ । ਉਸੇ ਸ਼ਾਮ ਰਾਏ ਨੂੰ ਵਿਦੇਸ਼ ਵਿਭਾਗ ਦੇ ਕਮਿਸ਼ਨਰ ਅਤੇ ਉਪ-ਕਮਿਸ਼ਨਰ ਚਿਚਰਨ ਅਤੇ ਕਰਾਖਾਨ ਨਾਲ ਮਿਲਵਾ ਦਿੱਤਾ ਗਿਆ । ਦੋਹਾਂ ਨੇ ਪੂਰਬ ਵਿਚ, ਜਿਸ ਵਿਚ ਭਾਰਤ ਵੀ ਸ਼ਾਮਿਲ ਸੀ, ਇਨਕਲਾਬੀ ਜਥੇਬੰਦੀ, ਅਫ਼ਗਾਨਿਸਤਾਨ ਨੂੰ ਅੱਡਾ ਬਣਾ ਕੇ ਕੀਤੀ ਜਾ ਸਕਦੀ ਹੈ ਅਤੇ ਇਹ ਵੀ ਸਲਾਹ ਦਿੱਤੀ ਗਈ ਕਿ ਰਾਏ ਨੂੰ ਉਥੋਂ ਦਾ ਰਾਜਦੂਤ ਬਣਾ ਦਿੱਤਾ ਜਾਵੇ । ਇਸ ਪੱਖੋਂ ਗੱਲ ਕੋਈ ਖ਼ਾਸ ਅਗੇ ਨਾ ਵਧੀ ਕਿਉਂਕਿ ਬਾਦਸ਼ਾਹ ਅਮਾਨੁੱਲਾ ਜੋ ਅੰਗਰੇਜ਼ਾਂ ਦੇ ਖ਼ਿਲਾਫ਼ ਸੀ, ਉਨ੍ਹਾਂ ਦੇ ਹੱਕ ਵਿਚ ਹੋ ਗਿਆ । ਇਸ ਦਾ ਨਤੀਜਾ ਇਹ ਹੋਇਆ ਕਿ ਭਾਰਤੀ ਇਨਕਲਾਬੀ ਜਿਨ੍ਹਾਂ ਨੂੰ ਕਾਬਲ ਵਿਚ ਆਸਰਾ ਦਿੱਤਾ ਗਿਆ ਸੀ ਉਥੋਂ ਕੱਢ ਦਿੱਤੇ ਗਏ । ਇਹ ਗੱਲਾਂ ਫ਼ੌਰਨ ਹੀ ਨਹੀਂ ਕੁਝ ਚਿਰ ਪਾ ਕੇ ਹੋਈਆਂ । ਪਰ ਕਮਿੰਟਰਨ ਨੂੰ ਕਾਬਲ ਤੋਂ ਕੰਮ ਕਰਨ ਦੀ ਯੋਜਨਾ ਤਿਆਗਣੀ ਪਈ । ਹਾਂ, ਉਨ੍ਹਾਂ ਨੇ ਪੂਰਬ ਵਿਚ ਕੰਮ ਕਰਨ ਲਈ ਰਾਏ ਦੀ ਸੇਵਾ ਦਾ ਲਾਭ ਉਠਾਉਣ ਦੀ ਯੋਜਨਾ ਨਹੀਂ ਤਿਆਗੀ । ਪਰ ਇਸ ਦੇ ਬਾਰੇ ਵਿਚ ਫਿਰ ਗੱਲ ਕਰਾਂਗੇ ।

ਅਗਲੇ ਕੁਝ ਦਿਨਾਂ ਵਿਚ ਰਾਏ ਨੇ ਲੈਨਿਨ, ਜ਼ਿਨੋਵੀਵ ਅਤੇ ਟਰਾਟਸਕੀ ਸਮੇਤ ਸਾਰੇ ਪ੍ਰਮੁੱਖ ਆਗੂਆਂ ਨੂੰ ਮਿਲ ਲਿਆ । ਸਟਾਲਿਨ ਉਨ੍ਹੀਂ ਦਿਨੀਂ ਬਹੁਤ ਮਹੱਤਵ ਨਹੀਂ ਸਨ ਰੱਖਦੇ ਅਤੇ ਉਹ ਮਾਸਕੋ ਵਿਚ ਸਨ ਵੀ ਨਹੀਂ । ਰਾਏ ਉਨ੍ਹਾਂ ਨੂੰ ਇਕ ਵਰ੍ਹਾ ਪਿੱਛੋਂ ਮਿਲੇ । ਲੈਨਿਨ ਨੂੰ ਮਿਲਣ ਤੋਂ ਪਹਿਲਾਂ ਰਾਏ ਨੂੰ ਦੂਜੀ ਕਾਂਗਰਸ ਦੇ ਵਿਚਾਰ ਲਈ ਤਿਆਰ ਕੀਤੇ ਗਏ ਕੌਮੀ ਅਤੇ ਕਾਲੋਨੀਆ ਨਾਲ ਉਪਨਿਵੇਸ਼ੀ ਸੰਬੰਧ ਰਖਦੇ ਹੋਏ ਪ੍ਰਸ਼ਨਾਂ ਉਤੇ ਤਿਆਰ ਕੀਤੇ ਗਏ 'ਥੀਸਿਸ' ਦੇ ਮਸੌਦੇ ਦੀ ਕਾਪੀ ਦਿੱਤੀ ਗਈ । ਪਹਿਲੇ ਪੰਨੇ ਦੇ ਖੱਬੇ ਪਾਸੇ ਖੂੰਜੇ ਵਿਚ ਲਿਖਿਆ ਹੋਇਆ ਸੀ 'ਕਾਮਰੇਡ, ਰਾਏ ਦੀ "ਆਲੋਚਨਾ ਅਤੇ ਉਨ੍ਹਾਂ ਦੇ ਸੁਝਾਵਾਂ ਲਈ ।" ਕੁਦਰਤੀ ਗੱਲ ਸੀ ਕਿ ਰਾਏ ਹੁਬ ਉਠੇ ਕਿ "ਆਪਣੇ ਸਮੇਂ ਦੇ ਸਭ ਤੋਂ ਵੱਡੇ ਮਨੁੱਖ ਨੇ", ਜੋ ਕਿ ਲੈਨਿਨ ਉਨ੍ਹਾਂ ਲਈ ਸਨ ਉਨ੍ਹਾਂ ਬਾਰੇ ਸੋਚਿਆ ਅਤੇ ਇੰਨੇ ਮਹੱਤਵਪੂਰਣ ਮਸਲੇ ਉਤੇ ਉਨ੍ਹਾਂ ਦੀ ਰਾਇ ਪੁੱਛੀ । ਉਹ ਉਸੇ ਦਿਨ ਲੈਨਿਨ ਨੂੰ ਜਾ ਮਿਲੇ । ਰਾਏ ਦੇ ਲਿਖੇ ਅਨੁਸਾਰ ਲੈਨਿਨ ਨੇ ਜੋ ਪਹਿਲੀ ਗੱਲ ਉਨ੍ਹਾਂ ਨੂੰ ਕਹੀ ਉਹ ਇਹ ਸੀ ਕਿ "ਉਹ ! ਤੁਸੀਂ ਤਾਂ ਨੌਜਵਾਨ ਹੋ । ਮੇਰਾ ਤਾਂ ਖ਼ਿਆਲ ਸੀ ਪੂਰਬ ਤੋਂ ਕੋਈ ਧੌਲੀ ਦਾੜ੍ਹੀ ਵਾਲਾ ਬੁਧੀਮਾਨ ਬੰਦਾ ਹੋਵੇਗਾ ।" ਇਹ ਗੱਲ ਉਨ੍ਹਾਂ ਹਾਸੇ ਵਿਚ ਕਹੀ ਸੀ । ਰਾਏ ਨੇ ਆਪਣੇ "ਸੰਸਮਰਨ" ਵਿਚ ਲੈਨਿਨ ਨਾਲ ਉਨ੍ਹਾਂ ਦੀ ਪਹਿਲੀ ਮੁਲਾਕਾਤ ਦਾ ਦਿਲ ਖਿਚਵਾਂ ਵਰਨਣ ਕੀਤਾ ਹੈ । ਉਸ ਮੁਲਾਕਾਤ ਵਿਚ ਲੈਨਿਨ ਨੇ ਮੈਕਸੀਕੋ ਵਿਚ ਰਾਏ ਦੇ ਕੰਮ ਦੀ ਸ਼ਲਾਘਾ ਕੀਤੀ ਅਤੇ ਕਿਹਾ ਕਿ ਉਪਨਿਵੇਸਾਂ ਅਤੇ ਅਧ-ਉਪਨਿਵੇਸ਼ਾਂ ਵਿਚ ਕੀਤੇ ਜਾਣ ਵਾਲੇ ਕੰਮ ਲਈ ਇਹ ਰਾਹ ਦਿਖਾ ਸਕਦਾ ਹੈ । ਲੈਨਿਨ ਨੇ ਰਾਏ ਨੂੰ ਦਿੱਤੇ ਗਏ 'ਥੀਸਿਸ' ਬਾਰੇ ਵੀ ਉਨ੍ਹਾਂ ਦੀ ਰਾਏ ਪੁੱਛੀ । ਉਹ ਕੁਝ ਨਾ ਕਹਿ ਸਕੇ ਕਿਉਂਕਿ ਉਨ੍ਹਾਂ ਨੇ ਹਾਲੀਂ

ਉਹ ਪੜ੍ਹਿਆ ਹੀ ਨਹੀਂ ਸੀ। ਉਸ ਤੋਂ ਪਿੱਛੋਂ ਉਹਦੇ ਬਾਰੇ ਬਹਿਸ ਕਰਨ ਲਈ ਉਨ੍ਹਾਂ ਦੀਆਂ ਲੈਨਿਨ ਨਾਲ ਕਈ ਮੁਲਾਕਾਤਾਂ ਹੋਈਆਂ।

ਕਮਿੰਟਰਨ ਦੀ ਦੂਜੀ ਕਾਂਗਰਸ ਮਾਸਕੋ ਵਿਚ 23 ਜੁਲਾਈ ਤੋਂ 7 ਅਗਸਤ 1920 ਤਕ ਹੋਈ। ਇਸ ਕਾਂਗਰਸ ਦਾ ਵਿਧੀਵਤ ਆਰੰਭ ਲੈਨਿਨਗ੍ਰਾਦ ਵਿਚ ਹੋਇਆ ਜਿਥੇ ਕਿ ਸਾਰੇ ਡੈਲੀਗੇਟਾਂ ਨੂੰ ਗੱਡੀਆਂ ਵਿਚ ਭਰ ਕੇ ਲੈ ਜਾਇਆ ਗਿਆ। ਰਾਏ ਅਤੇ ਉਨ੍ਹਾਂ ਦੀ ਪਤਨੀ ਈਵਲਿਨ ਰਾਏ ਇਸ ਕਾਂਗਰਸ ਵਿਚ ਮੈਕਸੀਕੋ ਦੀ ਕਮਿਊਨਿਸਟ ਪਾਰਟੀ ਦੇ ਅਹੁਦੇਦਾਰੀ ਪ੍ਰਤੀਨਿਧੀਆਂ ਦੇ ਰੂਪ ਵਿਚ ਸ਼ਾਮਿਲ ਹੋਏ। ਭਾਰਤ ਦਾ ਪ੍ਰਤੀਨਿਧਤਵ ਦੋ ਹੋਰ ਜਣਿਆਂ ਨੇ ਕੀਤਾ। ਉਹ ਸਨ ਅਬਾਨੀ ਮੁਖਰਜੀ ਅਤੇ ਐਸ. ਪੀ. ਬੀ. ਟੀ. ਆਚਾਰੀਆ। ਫਿਰ ਵੀ ਕਾਰਜ-ਰੂਪ ਵਿਚ ਰਾਏ ਹੀ ਭਾਰਤ ਦੇ ਪ੍ਰਤੀਨਿਧੀ ਗਿਣੇ ਜਾਂਦੇ ਸਨ। ਉਹ ਉਸ ਪਦ ਦੇ ਜ਼ੋਰ ਤੇ ਬਹੁਤ ਸਾਰੀਆਂ ਸਭਾਵਾਂ ਵਿਚ ਬੋਲੇ ਅਤੇ ਉਸੇ ਰੂਪ ਵਿਚ ਕਈ ਸੰਮਤੀਆਂ ਦੇ ਮੈਂਬਰ ਚੁਣੇ ਗਏ। ਪਹਿਲੀ ਸਥਾਪਨਾ ਸਭਾ ਦੇ ਪਲੈਨਰੀ ਸੈਸ਼ਨ ਵਿਚ ਹੀ ਕਈ ਕਮਿਸ਼ਨ ਚੁਣ ਲਏ ਗਏ। ਰਾਏ ਨੂੰ ਉਨ੍ਹਾਂ ਸਭ ਵਿਚੋਂ ਜ਼ਰੂਰੀ ਰਾਸ਼ਟਰ ਅਤੇ ਕਾਲੋਨੀਆਂ ਸੰਬੰਧੀ ਕਮਿਸ਼ਨ ਲਈ ਚੁਣਿਆ ਗਿਆ।

ਕੌਮੀ ਅਤੇ ਕਾਲੋਨੀਆਂ ਦੇ ਪ੍ਰਸ਼ਨਾਂ ਬਾਰੇ ਲੈਨਿਨ ਦੇ ਥੀਸਿਸ ਉਤੇ ਬਹਿਸ ਮੁਖ ਰੂਪ ਵਿਚ ਕੌਮੀ ਅਤੇ ਕਾਲੋਨੀਆਂ ਸਬੰਧੀ ਕਮਿਸ਼ਨ ਵਿਚ ਹੋਈ। ਥੀਸਿਸ ਦੇ ਕੁਝ ਭਾਗਾਂ ਵਿਚ ਰਾਏ ਦਾ ਲੈਨਿਨ ਨਾਲ ਜ਼ੋਰਦਾਰ ਮੱਤਭੇਦ ਸੀ। ਇਹ ਮਤਭੇਦ ਖ਼ਾਸ ਤੌਰ ਤੇ ਕੌਮੀ 'ਬਰਜਵਾਜੀ' ਦੀ ਕੌਮੀ ਇਨਕਲਾਬੀ ਸੰਘਰਸ਼ ਵਿਚ ਭੂਮਿਕਾ ਦੇ ਬਾਰੇ ਵਿਚ ਸੀ। ਰਾਏ ਦਾ ਖ਼ਿਆਲ ਸੀ ਕਿ ਕੌਮੀ ਬੁਰਜਵਾਜੀ ਕੇਵਲ ਕੁਝ ਰਿਆਇਤਾਂ ਅਤੇ ਲਾਭ ਪ੍ਰਾਪਤ ਕਰਨ ਵਿਚ ਰੁੱਚੀ ਰਖਦੀ ਹੈ ਅਤੇ ਉਹ ਸਾਮਰਾਜਵਾਦ ਨੂੰ ਖ਼ਤਮ ਕਰਨ ਦੀ ਹਾਮੀ ਨਹੀਂ ਭਰਦੇ। ਰਾਏ ਨੇ ਇਹ ਵਿਚਾਰ ਆਪਣੀ ਬਹਿਸ ਦੇ ਵਿਚਕਾਰ ਵੀ ਲੈਨਿਨ ਨੂੰ ਪ੍ਰਗਟ ਕੀਤੇ ਸਨ। ਫਿਰ ਵੀ ਨਿਜੀ ਤੌਰ ਤੇ ਇਕੱਲ ਵਿਚ ਇਹ ਵਿਚਾਰ ਪ੍ਰਗਟ ਕਰਨਾ ਹੋਰ ਗੱਲ ਹੈ ਅਤੇ ਲੋਕਾਂ ਦੇ ਸਾਮ੍ਹਣੇ ਕਮਿਸ਼ਨ ਦੀ ਮੀਟਿੰਗ ਵਿਚ ਲੈਨਿਨ ਵਰਗੀ ਹਸਤੀ ਦੇ ਖ਼ਿਲਾਫ਼ ਕਹਿਣਾ ਹੋਰ ਗੱਲ ਹੈ। ਇਸ ਲਈ ਬਹੁਤ ਹੌਂਸਲੇ ਅਤੇ ਆਪਣੀ ਧਾਰਨਾ ਵਿਚ ਵਿਸ਼ਵਾਸ ਦੀ ਲੋੜ ਸੀ। ਰਾਏ ਨੇ ਕੌਮਾਂਤਰੀ ਕਮਿਊਨਿਸਟ ਆਗੂਆਂ ਦੀ ਇਕੱਤਰਤਾ ਵਿਚ ਲੈਨਿਨ ਨਾਲ ਆਪਣੀ ਪਹਿਲੀ ਗੱਲਬਾਤ ਵਿਚ ਹੀ ਇਨਾਂ ਦੋਹਾਂ ਦਾ ਪਰੀਚੈ ਦਿਤਾ। ਪਰ ਲੈਨਿਨ ਬਹੁਤ ਮਿਹਰਬਾਨ ਅਤੇ ਜਾਣਕਾਰ ਸਨ। ਉਨ੍ਹਾਂ ਨੇ ਰਾਏ ਨੂੰ ਇਹ ਕਹਿ ਕੇ ਕਿ ਉਹ ਇਕ ਹੋਰ ਥੀਸਿਸ ਲਿਖ ਕੇ ਦੇਣ, ਹੈਰਾਨ ਕਰ ਦਿੱਤਾ। ਕੁਝ ਜ਼ੋਰ ਦੇਣ ਤੇ ਰਾਇ ਇਕ ਅਨੁਪੂਰਕ ਥੀਸਿਸ ਲਿਖਣ ਨੂੰ ਤਿਆਰ ਹੋ ਗਏ। ਪਿੱਛੋਂ ਜਾ ਕੇ ਲੈਨਿਨ ਨੇ ਕਮਿਸ਼ਨ ਨੂੰ ਦੋਹਾਂ ਥੀਸਿਸਾਂ ਦੀ ਇਕੱਠੇ ਜਾਂਚ ਕਰਨ ਲਈ ਕਿਹਾ, ਜੋ ਪਰਵਾਨ ਹੋ ਗਈ। ਰਾਏ ਦੇ

ਥੀਸਿਸ ਵਿਚ ਕੁਝ ਸੋਧਾਂ ਦੇ ਸੁਝਾਅ ਦਿੱਤੇ ਗਏ ਜਦ ਕਿ ਲੈਨਿਨ ਆਪਣੇ 'ਥੀਸਿਸ' ਵਿਚ ਰਾਸ਼ਟਰੀ ਇਨਕਲਾਬ ਦੀ ਥਾਂ 'ਬੁਰਜਵਾ' ਪ੍ਰਜਾ ਤੰਤਰਿਕ ਸ਼ਬਦ ਦੀ ਵਰਤੋਂ ਕਰਨ ਨੂੰ ਤਿਆਰ ਹੋ ਗਏ। ਫਿਰ ਇਹ ਦੋਵੇਂ ਥੀਸਿਸ਼ ਸਵੀਕਾਰ ਕਰ ਲਏ ਗਏ—ਲੈਨਿਨ ਦਾ ਮੁਖ ਥੀਸਿਸ ਦੇ ਰੂਪ ਵਿਚ ਅਤੇ ਰਾਏ ਦਾ ਉਸ ਦੇ ਅਨੁਪੂਰਕ ਥੀਸਿਸ ਦੇ ਤੌਰ ਤੇ। ਕਾਂਗਰਸ ਨੇ ਉਨ੍ਹਾਂ ਨੂੰ ਉਸੇ ਤਰ੍ਹਾਂ ਸਵੀਕਾਰ ਕਰ ਲਿਆ ਜਿਵੇਂ ਕਮਿਸ਼ਨ ਦੀ ਸਿਫ਼ਾਰਸ਼ਾਂ ਨੂੰ ਕੀਤਾ ਸੀ। ਲੈਨਿਨ ਅਤੇ ਰਾਏ ਦੇ ਵਿਚਕਾਰ ਮੁਖ ਮਤਭੇਦ ਇਸ ਗੱਲ ਬਾਰੇ ਸੀ ਕਿ ਕਮਿਊਨਿਸਟ ਪਾਰਟੀਆ ਕਾਲੋਨੀਆਂ ਦੇ ਕੌਮੀ ਬੁਰਜਵਾ ਅਤੇ ਉਨ੍ਹਾਂ ਦੀਆਂ ਸੰਸਥਾਵਾਂ ਨੂੰ ਕਿਸ ਤਰ੍ਹਾਂ ਦੀ ਮੱਦਦ ਦੇਣ। ਲੈਨਿਨ ਨੇ ਸਿਫ਼ਾਰਿਸ ਕੀਤੀ ਕਿ ਪ੍ਰੋਲਤਾਰੀ ਲਹਿਰ ਦੀ ਸੁਤੰਤਰਤਾ ਨੂੰ ਕਾਇਮ ਰਖਦੇ ਹੋਏ ਉਨ੍ਹਾ ਨਾਲ ਇਕ ਵਕਤੀ ਸਮਝੌਤਾ ਕੀਤਾ ਜਾਵੇ। ਰਾਏ ਇਸ ਗੱਲ ਤੇ ਜ਼ੋਰ ਦਿੰਦੇ ਸਨ ਕਿ ਕਮਿੰਟਰਨ ਨੂੰ ਮਜਦੂਰਾਂ ਅਤੇ ਕਿਰਤੀਆਂ ਦੀਆਂ ਸੁਤੰਤਰ ਲਹਿਰਾਂ ਦੀ ਸਥਾਪਨਾ ਵੱਲ ਧਿਆਨ ਦੇਣਾ ਚਾਹੀਦਾ ਹੈ। ਪਰ ਜੇਕਰ ਇਹ ਲਹਿਰਾਂ ਨਾ ਹੋਣ ਤਾਂ ਕੀ ਕੀਤਾ ਜਾਵੇ ? ਬਹੁਤੇ ਅਨੁਭਵੀ ਲੈਨਿਨ ਜਾਣਦੇ ਸਨ ਕਿ ਇਹ ਕੌਮੀ ਇਨਕਲਾਬੀ ਲਹਿਰ ਨਾਲ ਮਿਲ ਕੇ ਕੰਮ ਕਰਨ ਨਾਲ ਫੈਲਣਗੀਆਂ। ਹੁਣੇ ਹੁਣੇ ਕਮਿਊਨਿਸਟ ਬਣੇ ਹੋਏ ਰਾਏ ਦੇ ਮਨ ਵਿਚ ਭਾਰਤ ਦੀ ਪ੍ਰੋਲਤਾਰੀ ਲਹਿਰ ਦੀ ਸ਼ਕਤੀ ਅਤੇ ਸੁਤੰਤਰਤਾ ਬਾਰੇ ਕੁਝ ਵਧਵੀਂ ਧਾਰਨਾ ਸੀ। ਲੈਨਿਨ ਨਾਲ ਹੋਈ ਬਹਿਸ ਨੇ ਉਨ੍ਹਾਂ ਨੂੰ ਵਿਸ਼ਵਾਸ਼ ਦਿਲਾ ਦਿੱਤਾ ਕਿ ਉਨਾਂ ਦੀ ਕੂਟਨੀਤੀ ਅਤੇ ਦਾਅ-ਪੇਚ ਸਹੀ ਹਨ। ਦੋਹਾਂ ਕਾਂਗਰਸਾਂ ਦੇ ਥੀਸਿਸ ਨੂੰ ਸਵੀਕਾਰਨ ਪਿਛੋਂ ਰਾਏ ਅਤੇ ਲੈਨਿਨ ਜਾਂ ਕਮਿੰਟਰਨ ਦੇ ਦੂਜੇ ਨੇਤਾਵਾਂ ਦੇ ਵਿਚਕਾਰ, ਨਾ ਸਿਧਾਂਤ ਪੱਖੋਂ ਅਤੇ ਨਾ ਕਾਰਜ ਪੱਖੋਂ ਹੀ ਕੋਈ ਮਤਭੇਦ ਰਿਹਾ। ਭਾਰਤ ਵਿਚ ਕਮਿਊਨਿਜ਼ਮ ਦੇ ਪ੍ਰਸਾਰ ਲਈ ਉਨ੍ਹਾਂ ਨੇ ਜੋ ਕੰਮ ਕੀਤਾ ਉਸ ਦੇ ਲਈ ਉਨ੍ਹਾਂ ਨੂੰ ਕਮਿੰਟਰਨ ਤੋਂ ਪੂਰਾ ਸਹਿਯੋਗ ਮਿਲਿਆ; ਪਿੱਛੋਂ ਜਾ ਕੇ 1928 ਤੋਂ ਮਤਭੇਦ ਉਦੋਂ ਸ਼ੁਰੂ ਹੋਇਆ ਜਦ ਕਿ ਕਮਿੰਟਰਨ ਨੇ ਲੈਨਿਨ ਦੇ ਥੀਸਿਸ ਨੂੰ ਤਿਆਗ ਦਿੱਤਾ ਅਤੇ ਇਕਦਮ ਖੱਬੇ ਪੱਖ ਦੀ ਸਾਹਸੀ ਲਾਈਨ ਅਪਣਾ ਲਈ।

ਲੈਨਿਨ ਅਤੇ ਰਾਏ ਦੇ ਥੀਸਿਸਾਂ ਦੀ ਸਵੀਕ੍ਰਿਤੀ ਨਾਲ ਵੀ ਕਾਲੋਨੀਆਂ ਅਤੇ ਅਧ-ਕਾਲੋਨੀਆਂ ਵਾਲੇ ਦੇਸ਼ਾਂ ਦੀਆਂ ਕੌਮੀ ਅਤੇ ਕਮਿਊਨਿਸਟ ਤਾਕਤਾਂ ਦੇ ਵਿਚਕਾਰ ਮਿਲ ਕੇ ਕੰਮ ਕਰਨ ਦਾ ਪ੍ਰਸ਼ਨ ਹੱਲ ਨਹੀਂ ਹੋਇਆ। ਇਹ ਵਕਤ ਬੇਵਕਤ ਮੁੜ-ਮੁੜ ਉਠ ਖਲੋਂਦਾ ਸੀ ਅਤੇ ਕਮਿੰਟਰਨ ਕਾਂਗਰਸ ਨੇ ਇਸ ਦੇ ਉਤੇ ਕਈ ਵਾਰ ਵਿਚਾਰ ਕੀਤਾ। ਵਾਸਤਵ ਵਿਚ ਇਸ ਦੇ ਬਾਰੇ ਵਿਚ ਕੋਈ ਇਕ ਤੋੜ ਫ਼ੈਸਲਾ ਕਰਨਾ ਬੜਾ ਔਖਾ ਸੀ। ਇਹ ਪ੍ਰਸ਼ਨ ਵੱਖੋ-ਵੱਖ ਸ਼ਕਤੀਆਂ ਦੇ ਆਪਸੀ ਸੰਬੰਧਾਂ ਨਾਲ ਜੁੜਿਆ ਹੋਇਆ ਸੀ ਅਤੇ ਇਹ ਸਮੇਂ ਸਮੇਂ ਅਤੇ ਵੱਖੋ-ਵੱਖ ਦੇਸ਼ਾਂ ਵਿਚ ਬਦਲਦਾ ਰਹਿੰਦਾ ਸੀ। ਚੀਨੀ ਇਨਕਲਾਬ ਦੇ ਵੱਖੋ-ਵੱਖ ਪੱਖਾਂ ਵਿਚ ਇਨ੍ਹਾਂ ਦੋਹਾਂ ਥੀਸਿਸਾਂ ਦੇ ਬਾਰੇ ਵਿਚ

ਜ਼ਿਕਰ ਹੁੰਦਾ ਰਿਹਾ ਹੈ। ਮਈ 1927 ਵਿਚ ਸਟਾਲਿਨ ਨੇ ਦੋ ਵਾਰ ਇਨ੍ਹਾਂ ਦਾ ਜ਼ਿਕਰ ਕੀਤਾ ਅਤੇ ਇਸ ਗੱਲ ਉਤੇ ਜ਼ੋਰ ਦਿਤਾ ਕਿ ਉਸ ਸਥਿਤੀ ਵਿਚ ਰਾਏ ਦਾ ਸਹਿਯੋਗੀ ਥੀਸਿਸ ਲੈਨਿਨ ਤੋਂ ਵੀ ਵੱਧ ਕੇ ਉਪਯੁਕਤ ਹੈ। ਇਸ ਤਰ੍ਹਾਂ ਕਰਕੇ ਇਹ ਬਹਿਸ ਵਕਤ ਬੇਵਕਤ ਚਲਦੀ ਹੀ ਰਹੀ ਅਤੇ ਕੋਈ ਅਖ਼ੀਰੀ ਫ਼ੈਸਲਾ ਨਾ ਹੋ ਸਕਿਆ ਜਦ ਕਿ 1943 ਵਿਚ ਸਟਾਲਿਨ ਨੇ ਕਮਿੰਟਰਨ ਨੂੰ ਭੰਗ ਕਰ ਦਿੱਤਾ। ਰਾਏ ਨੇ ਆਪਣੀ ਪੁਸਤਕ "ਚੀਨ ਵਿਚ ਮੇਰੇ ਅਨੁਭਵ" ਵਿਚ ਲਿਖਿਆ ਹੈ, ਇਸ ਬਹਿਸ ਦਾ ਪੱਕੇ ਤੌਰ ਤੇ ਫ਼ੈਸਲਾ ਨਾ ਹੋ ਸਕਿਆ। ਹਾਂ ਆਮ ਸਿੱਧਾਂਤਾਂ ਬਾਰੇ ਇਹ ਸਮਝੌਤਾ ਜ਼ਰੂਰ ਹੋ ਗਿਆ ਕਿ ਕਮਿਊਨਿਸਟ ਇੰਟਰਨੈਸ਼ਨਲ ਕਾਲੋਨੀਆਂ ਦੇ ਲੋਕਾਂ ਦੇ ਆਜ਼ਾਦੀ ਲਈ ਸੰਘਰਸ਼ ਦੀ ਮਦਦ ਕਰੇ ਅਤੇ ਕਿ ਇਹ ਸਭ ਤੋਂ ਚੰਗੀ ਤਰਾਂ ਕਾਲੋਨੀਆਂ ਦੇ ਨਪੀੜੇ ਅਤੇ ਲਟੇ-ਖਸੁੱਟੇ ਲੋਕਾਂ ਦੀਆਂ ਇਨਕਲਾਬੀ ਸੰਸਥਾਵਾਂ ਰਾਹੀਂ ਕੀਤਾ ਜਾ ਸਕਦਾ ਹੈ। ਇਸ ਤਰਾਂ ਕਰਕੇ ਕੌਮੀ ਬੁਰਜਵਾਜ਼ੀ ਵੱਲ ਰਵੱਈਆ ਸਪੱਸ਼ਟ ਨਹੀਂ ਕੀਤਾ ਗਿਆ। ਕਾਲੋਨੀਆਂ ਦੀ ਜਨਤਾ ਦੇ ਹਿੱਸੇ ਦੇ ਰੂਪ ਵਿਚ ਹੀ ਉਨ੍ਹਾਂ ਦੀ ਮਦਦ ਕੀਤੀ ਜਾਣੀ ਸੀ। ਉਹ ਮੱਦਦ ਕਿੰਨੀ ਅਤੇ ਕਿਸ ਰੂਪ ਵਿਚ ਹੋਵੇਗੀ, ਇਹ ਪਿੱਛੋਂ ਹੋਣ ਵਾਲੇ ਅਨੁਭਵ ਦੇ ਅਨੁਸਾਰ ਹੀ ਫ਼ੈਸਲਾ ਕੀਤਾ ਜਾ ਸਕਦਾ ਸੀ—ਜਿਹੜਾ ਕਿ ਕੌਮੀ ਆਜ਼ਾਦੀ ਦੇ ਘੋਲ ਵਿਚ ਉਨ੍ਹਾਂ ਦੀ ਆਪਣੀ ਸਥਿਤੀ ਉਤੇ ਨਿਰਭਰ ਸੀ।"[8]

ਦੂਜੀ ਕਾਂਗਰਸ ਵੇਲੇ ਕਮਿੰਟਰਨ ਵਿਚ ਰਾਏ ਦੀ ਸਥਿਤੀ ਮਜ਼ਬੂਤ ਹੋ ਗਈ। ਉਹ ਮਾਸਕੋ ਇਕ ਆਮ 'ਡੈਲੀਗੇਟ' ਦੇ ਰੂਪ ਵਿਚ ਗਏ ਸਨ। ਪਰ ਉਨ੍ਹਾਂ ਦੀ ਲੈਨਿਨ ਨਾਲ ਬਹਿਸ ਤੇ ਕਾਂਗਰਸ ਵਿਚ ਹੋਰ ਬਹਿਸਾਂ ਵਿਚ ਉਨ੍ਹਾਂ ਨੇ ਮਾਰਕਸਵਾਦੀ ਸਿਧਾਂਤ ਅਤੇ ਕਾਰਜ ਵਿਚ ਜੋ ਗਹਿਰੀ ਸੂਝ-ਸਮਝ ਵਿਖਾਈ ਉਸਦੇ ਨਾਲ ਉਹ ਕੌਮਾਂਤਰੀ ਕਮਿਊਨਿਸਟ ਲਹਿਰ ਦੇ ਪ੍ਰਮੁੱਖ ਆਗੂਆਂ ਵਿਚ ਆ ਰਲੇ। ਇਹ ਬੜੇ ਫ਼ਖ਼ਰ ਦੀ ਸਥਿਤੀ ਸੀ ਜੋ ਹਰ ਵਰ੍ਹੇ ਚੰਗੀ ਹੁੰਦੀ ਗਈ—ਜਦ ਤਕ ਕਿ 1928 ਵਿਚ ਅਚਾਨਕ ਹੀ ਇਕ ਧੱਕਾ ਨਹੀਂ ਆ ਲੱਗਾ।

ਕਾਂਗਰਸ ਦੇ ਅਖ਼ੀਰ ਵਿਚ ਰਾਏ ਨੇ ਕਮਿੰਟਰਨ ਦੀ ਕਾਰਜਕਾਰੀ ਕਮੇਟੀ ਦਾ ਮੈਂਬਰ ਚੁਣੇ ਜਾਣਾ ਸੀ। ਉਨ੍ਹਾਂ ਨੇ ਇਹ ਇੱਜ਼ਤ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਉਨ੍ਹਾਂ ਕਾਂਗਰਸ ਤੋਂ ਪਿੱਛੋਂ ਪੂਰਬ ਵੱਲ ਚਲੇ ਜਾਣਾ ਸੀ ਅਤੇ 'ਸ਼ਾਇਦ ਮੁੜ ਕੇ ਕਦੀ ਆਉਣਾ ਵੀ ਨਹੀਂ ਸੀ।' ਉਨ੍ਹਾਂ ਨੂੰ ਪੂਰਬ ਵੱਲ ਖ਼ਾਸ ਤੌਰ ਤੇ ਭਾਰਤ ਵਿਚ ਇਨਕਲਾਬੀ ਲਹਿਰ ਫੈਲਾਉਣ ਦਾ ਕੰਮ ਸੌਂਪਿਆ ਗਿਆ। ਉਨ੍ਹਾਂ ਨੇ ਸਾਰੀ ਦੁਨੀਆਂ ਵਿਚ ਇਨਕਲਾਬ ਦਾ ਦੂਜਾ ਮੋਰਚਾ ਖੋਲ੍ਹਣਾ ਸੀ। ਇਹ ਕੰਮ ਉਨ੍ਹਾਂ ਨੂੰ ਪਸੰਦ ਸੀ। ਉਨ੍ਹਾਂ ਨੇ ਇਹ ਜੋਸ਼ ਨਾਲ ਆਪਣੇ ਜ਼ਿੰਮੇ ਲਿਆ।

ਇਸ ਵੇਲੇ ਤਕ ਭਾਰਤ ਵਿਚ ਇਨਕਲਾਬ ਦੇ ਬਾਰੇ ਵਿਚ ਰਾਏ ਦਾ ਨਜ਼ਰੀਆ ਬਦਲ ਚੁਕਿਆ ਸੀ। ਉਨ੍ਹਾਂ ਨੇ ਆਪਣੇ 'ਸੰਸਮਰਨ' ਵਿਚ ਇਸ ਨਵੇਂ ਵਿਚਾਰ ਨੂੰ

ਇਸ ਤਰ੍ਹਾਂ ਵਰਨਣ ਕੀਤਾ ਹੈ, "ਮੇਰੇ ਨਵੇਂ ਵਿਸ਼ਵਾਸ ਮੁਜਬ ਇਨਕਲਾਬ ਲੋੜ ਦੇ ਅਨੁਸਾਰ ਹੋਂਦ ਵਿਚ ਆਉਂਦੇ ਹਨ। ਕੋਈ ਇਕ ਖ਼ਾਸ ਵਿਅਕਤੀ ਅਜਿਹਾ ਨਹੀਂ ਹੁੰਦਾ ਜਿਸ ਤੋਂ ਬਿਨਾਂ ਕੰਮ ਨਾ ਸਰ ਸਕਦਾ ਹੋਵੇ। ਇਹ ਨਵੀਆਂ ਸਮਾਜੀ ਤਾਕਤਾਂ ਦੇ ਘੋਲ ਨਾਲ ਹੋਂਦ ਵਿਚ ਆਉਂਦੀਆਂ ਹਨ। ਇਨ੍ਹਾਂ ਤਾਕਤਾਂ ਦਾ ਭਰਿਆ ਪੂਰਾ ਹੋਣਾ ਕਿਸੇ ਇਨਕਲਾਬ ਦੀ ਬਾਹਰੀ ਸਥਿਤੀ ਹੈ। ਜਦ ਤਕ ਇਹ ਮੂਲ ਸਥਿਤੀ ਪੈਦਾ ਨਹੀਂ ਹੁੰਦੀ, ਉਦੋਂ ਤਕ ਕੋਈ ਹਥਿਆਰਬੰਦ ਇਨਕਲਾਬ ਨਹੀਂ ਕਰਨਾ ਚਾਹੀਦਾ ਕਿਉਂਕਿ ਉਹ ਨਿਸ਼ਚੇ ਹੀ ਅਸਫ਼ਲ ਰਹੇਗਾ। ਉਹ ਸਮਾਜੀ ਤਾਕਤਾਂ ਜੋ ਜੰਮੀ ਹੋਈ ਰਾਜਸੱਤਾ ਦੀਆਂ ਵਿਰੋਧ ਕਰਦੀਆਂ ਹੋਣ, ਸਭ ਤੋਂ ਪਹਿਲਾਂ ਉਨ੍ਹਾਂ ਨੂੰ ਇਕਮੁੱਠ ਕਰਕੇ ਇਨਕਲਾਬੀ ਫ਼ੌਜ ਵਿਚ ਭਰਤੀ ਕਰਨਾ ਚਾਹੀਦਾ ਹੈ। ਫਿਰ ਹੀ ਫ਼ੌਜੀਆਂ ਨੂੰ ਹਥਿਆਰਬੰਦ ਕਰਕੇ ਸੁਤੰਤਰਤਾ ਦੀ ਲੜਾਈ ਲੜਨ ਦਾ ਪ੍ਰਸ਼ਨ ਉਠਦਾ ਹੈ।

"ਇਨਕਲਾਬ ਬਾਰੇ ਸਾਡਾ ਪਹਿਲਾ ਵਿਚਾਰ ਬੱਘੀ ਨੂੰ ਘੋੜੇ ਅੱਗੇ ਜੋਤਨ ਵਾਲੀ ਗੱਲ ਜਾਪਦਾ ਸੀ। ਉਹਦੇ ਵਿਚ ਹਥਿਆਰਾਂ ਨੂੰ ਫ਼ੈਸਲਾਕੁਨ ਮਹੱਤਵ ਦਿੱਤਾ ਜਾਂਦਾ ਸੀ ਅਤੇ ਜਦ ਉਨ੍ਹਾਂ ਦੇ ਮਿਲਣ ਦੀ ਆਸ ਹੋ ਜਾਂਦੀ ਤਾਂ ਲੱਗਦਾ ਸੀ ਕਿ ਉਹ ਇਨਕਲਾਬ ਆਇਆ। ਅਸੀਂ ਕਦੀ ਇਹ ਸੋਚਣਾ ਬੰਦ ਹੀ ਨਹੀਂ ਕੀਤਾ ਕਿ ਹਥਿਆਰਾਂ ਨੂੰ ਚੁਕਣ ਲਈ ਬੰਦੇ ਭਰਤੀ ਕੀਤੇ ਜਾਣ। ਕਿਸੇ ਗੁਪਤ ਪਾਰਟੀ ਦੇ ਥੋੜ੍ਹੇ ਜਿਹ ਮੈਂਬਰਾਂ ਨਾਲ ਇਨਕਲਾਬੀ ਫ਼ੌਜ ਨਹੀਂ ਬਣ ਸਕਦੀ।"[4]

ਰਾਏ ਨੇ ਹੁਣ "ਇਨਕਲਾਬ ਲਈ ਫ਼ੌਜ" ਇਕੱਠੀ ਕਰਨੀ ਸ਼ੁਰੂ ਕੀਤੀ।

# 5. ਭਾਰਤ ਵਿਚ ਸਾਮਵਾਦ

ਦੂਜੀ ਕਾਂਗਰਸ ਦੇ ਕੁਝ ਸਪਤਾਹ ਪਿਛੋਂ ਪੂਰਬ ਵਿਚ ਇਨਕਲਾਬ ਫੈਲਾਉਣ ਦਾ ਕੰਮ ਸ਼ੁਰੂ ਕਰਨ ਲਈ ਰਾਏ ਤਾਸ਼ਕੰਦ ਵਿਚ ਸਨ। ਪੂਰਬ ਵਿਚ ਕੇਵਲ ਭਾਰਤ ਹੀ ਨਹੀਂ ਸਗੋਂ ਰੂਸ ਦਾ ਏਸ਼ੀਆਈ ਭਾਗ ਅਤੇ ਤੁਰਕੀ ਤੋਂ ਲੈ ਕੇ ਅਫ਼ਗਾਨਿਸਤਾਨ ਤਕ ਮੱਧ ਏਸ਼ੀਆ ਦਾ ਬਹੁਤ ਵੱਡਾ ਹਿੱਸਾ ਵੀ ਇਸ ਵਿਚ ਸ਼ਾਮਿਲ ਸਨ। ਇਹ ਸਾਰੇ ਹਿੱਸੇ, ਏਸ਼ੀਆਈ ਰੂਸ ਸਮੇਤ ਉਨ੍ਹੀਂ ਦਿਨੀਂ ਖਾਸੇ ਉਖੜੇ ਹੋਏ ਸਨ। ਇਹ ਉਹ ਵੱਡਾ ਸਾਰਾ ਭੂ-ਭਾਗ ਸੀ ਜਿਥੇ ਬਹੁਤ ਪਿਛੜੇ ਲੋਕ ਰਹਿੰਦੇ ਸਨ। ਇਨ੍ਹਾਂ ਵਿਚੋਂ ਬਹੁਤੇ ਲੋਕੀਂ ਮੁਸਲਮਾਨ ਸਨ ਅਤੇ ਇਨ੍ਹਾਂ ਨੂੰ ਬਿਨਾਂ ਇਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਏ, ਇਨਕਲਾਬ ਲਈ ਤਿਆਰ ਕਰਨ ਦੀ ਲੋੜ ਸੀ। ਇਨਕਲਾਬ ਰਾਹੀਂ ਤੁਰਕਿਸਤਾਨ ਦੀ ਨਵੀਂ ਰਿਪਬਲਿਕ ਬਣ ਗਈ ਸੀ। ਪਰ ਲੋਕਾਂ ਵਿਚ ਉਸ ਦਾ ਕੋਈ ਬਹੁਤ ਜ਼ੋਰ ਨਹੀਂ ਸੀ। ਬਹੁਤ ਸਾਰੇ ਟੱਪਰੀਵਾਸਾਂ ਦੇ ਕਬੀਲਿਆਂ ਅਤੇ ਉਨ੍ਹਾਂ ਦੇ ਸਰਦਾਰਾਂ ਨੂੰ ਹਾਲੀਂ ਵੱਸ ਵਿਚ ਕਰਨਾ ਸੀ। ਇਨਕਲਾਬ ਦੇ ਵਿਰੋਧੀ ਖ਼ਾਸ ਤੌਰ ਤੇ ਬਰਤਾਨਵੀ ਸਾਮਰਾਜ ਵਰਗੇ, ਉਨ੍ਹਾਂ ਨੂੰ ਬਗ਼ਾਵਤ ਲਈ ਉਕਸਾ ਰਹੇ ਸਨ ਜਿਸ ਕਰਕੇ ਨਵੀਂ ਰਿਪਬਲਿਕ ਲਈ ਕਈ ਮੁਸੀਬਤਾਂ ਖੜ੍ਹੀਆਂ ਹੋ ਗਈਆਂ ਸਨ। ਉਹ ਬਾਲਸ਼ਵਿਕਾਂ ਦੇ ਧਰਮ-ਨਿਰਪੇਖ ਅਤੇ ਮੁਸਲਮਾਨ ਨਾ ਹੋਣ ਨੂੰ ਮੁਖ ਰਖ ਕੇ ਉਕਸਾਉਂਦੇ ਸਨ।

ਰਾਏ ਦੇ ਤਾਸ਼ਕੰਦ ਜਾਣ ਤੋਂ ਪਹਿਲਾਂ ਉਨ੍ਹਾਂ ਨੂੰ ਇਕ ਛੋਟੇ ਜਿਹੇ ਬਿਊਰੋ ਜਿਸ ਨੂੰ ਕਿ ਮਾਲੀ ਬਿਊਰੋ ਕਹਿੰਦੇ ਸਨ—ਅਤੇ ਜਿਸ ਨੂੰ ਕਮਿਊਨਿਸਟ ਇੰਟਰਨੈਸ਼ਨਲ ਦੀ ਕਾਰਜਕਾਰੀ ਕਮੇਟੀ ਨੇ ਸਥਾਪਤ ਕੀਤਾ ਸੀ ਉਸ ਦਾ ਮੈਂਬਰ ਵੀ ਚੁਣ ਲਿਆ ਗਿਆ। ਉਨ੍ਹਾਂ ਨੂੰ ਮੱਧ ਏਸ਼ੀਆਈ ਬਿਊਰੋ ਦਾ ਮੈਂਬਰ ਵੀ ਬਣਾ ਲਿਆ ਗਿਆ। ਸੋਖੋਲਿਨਕੋਵ ਅਤੇ ਸਫਾਰੋਵ ਦੋ ਰੂਸੀ ਜੋ ਕਿ ਸਰਕਾਰ ਅਤੇ ਪਾਰਟੀ ਦੋਹਾਂ ਵਿਚ ਹੀ ਖ਼ਾਸੇ ਸਰਗਰਮ ਸਨ, ਉਹ ਵੀ ਇਸ ਬਿਊਰੋ ਦੇ ਮੈਂਬਰ ਸਨ। ਉਹ ਪਹਿਲਾਂ ਹੀ ਤੁਰਕਿਸਤਾਨ ਵਿਚ ਸਨ। ਪਰ ਕਿਉਂਕਿ ਉਹ ਹੋਰ ਕੰਮਾਂ ਵਿਚ ਰੁੱਝੇ ਹੋਏ ਸਨ, ਇਸ ਬਿਊਰੋ ਦੇ ਕੰਮ ਦੀ ਬਹੁਤੀ ਜ਼ਿੰਮੇਦਾਰੀ ਰਾਏ ਉਤੇ ਆ ਪਈ।

ਰਾਏ ਬਹੁਤ ਸਾਰਾ ਮਾਲ-ਖ਼ਜ਼ਾਨਾ ਅਤੇ ਤਰ੍ਹਾਂ ਤਰ੍ਹਾਂ ਦੇ ਹਥਿਆਰਾਂ ਦੀਆਂ ਦੋ ਗੱਡੀਆਂ ਭਰ ਕੇ ਤਾਸ਼ਕੰਦ ਲਈ ਤੁਰ ਪਏ। ਜਦ ਰਾਏ ਗਏ ਤਾਂ ਯੋਜਨਾ ਇਹ ਸੀ ਕਿ ਅਫ਼ਗਾਨਿਸਤਾਨ ਵਿਚ ਅੱਡਾ ਬਣਾ ਕੇ ਹਥਿਆਰਾਂ ਅਤੇ ਖ਼ਜ਼ਾਨੇ ਦੇ ਜ਼ੋਰ ਤੇ ਕਬਾਇਲੀ ਕਬੀਲਿਆਂ ਨੂੰ ਨਾਲ ਮਿਲਾਇਆ ਜਾਵੇ ਅਤੇ ਉਨ੍ਹਾਂ ਰਾਹੀਂ ਭਾਰਤ ਦੇ ਇਨਕਲਾਬੀ ਤੱਤਾਂ ਨਾਲ ਸੰਬੰਧ ਕਾਇਮ ਕੀਤਾ ਜਾਵੇ। ਪਿਛੋਂ ਜਦ ਅਫ਼ਗਾਨਿਸਤਾਨ ਦੀ ਸਰਕਾਰ ਨੇ ਸਾਥ ਨਾ ਦਿੱਤਾ ਤਾਂ ਇਹ ਯੋਜਨਾ ਵਿਚੇ ਛੱਡਣੀ ਪਈ। ਅਖ਼ੀਰ ਨੂੰ ਉਹ ਫ਼ੌਜੀ ਅਫ਼ਸਰ ਅਤੇ ਹਥਿਆਰ ਜੋ ਉਨ੍ਹਾਂ ਨਾਲ ਗਏ ਸਨ ਅੰਗਰੇਜ਼ਾਂ ਦੀ ਪ੍ਰੇਰਨਾ ਨਾਲ ਹੋਈ ਬਗ਼ਾਵਤ ਨੂੰ ਦਬਾਉਣ ਅਤੇ ਭਾਰਤੀ ਮੁਹਾਜਿਰਾਂ ਨੂੰ ਫ਼ੌਜੀ ਸਿੱਖਿਆ ਦੇਣ ਦੇ ਕੰਮ ਆਏ।

ਤਾਸ਼ਕੰਦ ਦਾ ਜੀਵਨ ਬਹੁਤ ਔਖਾ ਸੀ। ਜ਼ਾਰ ਦੇ ਅਫ਼ਸਰ ਅਤੇ ਹੋਰ ਉਚੀ ਸ਼੍ਰੇਣੀ ਦੇ ਰੂਸੀ, ਇਨਕਲਾਬ ਦੇ ਸ਼ੁਰੂ ਹੁੰਦੇ ਹੀ ਉਥੋਂ ਭੱਜ ਗਏ। ਪਰ ਭੱਜਣ ਤੋਂ ਪਹਿਲਾਂ ਉਹ ਜਿੰਨੀ ਹੋ ਸਕਦੀ ਸੀ ਤਬਾਹੀ ਮਚਾ ਗਏ। ਬਹੁਤੇ ਮਕਾਨ ਰਹਿਣ ਯੋਗ ਨਹੀਂ ਸਨ ਰਹੇ ਕਿਉਂ ਜੋ ਪਾਣੀ ਦੇ ਨਲਕੇ ਤੋੜ ਦਿਤੇ ਗਏ ਸਨ, ਫ਼ਰਨੀਚਰ ਖ਼ਰਾਬ ਕਰ ਦਿੱਤਾ ਗਿਆ ਸੀ ਅਤੇ ਬਿਜਲੀ ਦੀਆਂ ਤਾਰਾਂ ਉਖਾੜ ਛੱਡੀਆਂ ਸਨ। ਰਾਏ ਨੂੰ ਵੀ ਰਹਿਣ ਅਤੇ ਦਫ਼ਤਰ ਬਣਾਉਣ ਲਈ ਇਕ ਅਜਿਹੀ ਬਿਲਡਿੰਗ ਹੀ ਦਿੱਤੀ ਗਈ। ਇਹ ਬੁਖ਼ਾਰਾ ਦੇ ਅਮੀਰ ਦੇ ਰਾਜਦੂਤ ਦਾ ਰਹਿਣ ਵਾਲਾ ਮਕਾਨ ਸੀ। ਪਰ ਜਦ ਰਾਏ ਨੇ ਇਸ ਦਾ ਕਬਜ਼ਾ ਲਿਆ ਤਾਂ ਇਸ ਦੇ ਵਿਚ ਕੋਈ ਵੀ ਫ਼ਰਨੀਚਰ ਜਾਂ ਹੋਰ ਜ਼ਰੂਰਤ ਨਹੀਂ ਸੀ। ਖ਼ੁਰਾਕ ਦੀ ਕਮੀ ਸੀ। "ਇਹ" ਜਿਸ ਤਰ੍ਹਾਂ ਕਿ ਰਾਏ ਨੇ ਲਿਖਿਆ ਹੈ, "ਬਹੁਤ ਹੀ ਔਖਿਆਈਆਂ ਭਰਿਆ ਜੀਵਨ ਸੀ।"

ਬੁਖਾਰਾ ਅਤੇ ਖੀਵਾ ਦੋ ਛੋਟੀਆਂ ਛੋਟੀਆਂ ਰਿਆਸਤਾਂ ਸਨ। ਜਿਨ੍ਹਾਂ ਨੂੰ ਕਿ ਅੰਗਰੇਜ਼ੀ ਫ਼ੌਜ ਰੂਸੀਆਂ ਦੇ ਖ਼ਿਲਾਫ਼ ਪਰਾਪੇਗੰਡਾ ਅਤੇ ਹੋਰ ਕੰਮਾਂ ਲਈ ਇਸਤੇਮਾਲ ਕਰ ਰਹੀ ਸੀ। ਇਨਕਲਾਬ ਤੋਂ ਪਿਛੋਂ ਰੂਸੀ ਸਰਕਾਰ ਨੇ ਬੁਖਾਰਾ ਦੇ ਅਮੀਰ ਅਤੇ ਖੀਵਾ ਦੇ ਖ਼ਾਨ ਨੂੰ ਆਜ਼ਾਦੀ ਦੇ ਦਿੱਤੀ। ਪਰ ਉਹ ਫਿਰ ਵੀ ਅੰਗਰੇਜ਼ਾਂ ਦੀ ਖੇਡ ਖੇਡਦੇ ਰਹੇ। ਰਾਏ ਨੂੰ ਇਸ ਸਮੱਸਿਆ ਦਾ ਹੱਲ ਕੱਢਣਾ ਪਿਆ। ਇਸ ਦੇ ਵਿਚ ਸਭ ਤੋਂ ਵੱਡੀ ਔਖਿਆਈ ਮੁਸਲਮਾਨਾਂ ਦੀਆਂ ਕੱਟੜ ਧਾਰਮਿਕ ਭਾਵਨਾਵਾਂ ਸਨ। ਇਸੇ ਮਕਸਦ ਨੂੰ ਮੁਖ ਰਖਦੇ ਹੋਏ ਰਾਏ ਨੇ ਕੁਰਾਨ ਅਤੇ ਮੁਸਲਮਾਨਾਂ ਦੇ ਹੋਰ ਧਰਮ ਗ੍ਰੰਥ ਪੜ੍ਹੇ। ਇਸ ਗੱਲ ਵਲ ਖ਼ਾਸ ਧਿਆਨ ਦਿੰਦੇ ਹੋਏ ਕਿ ਉਹ ਮੁਸਲਮਾਨਾਂ ਦੇ ਧਾਰਮਿਕ ਜਜ਼ਬੇ ਨੂੰ ਠੇਸ ਨਾ ਪਹੁੰਚਾਉਣ, ਉਨ੍ਹਾਂ ਨੇ ਇਸਲਾਮ ਰਾਹੀਂ ਪ੍ਰਚਾਰੀ ਗਈ ਬਰਾਬਰੀ ਦੇ ਜ਼ੋਰ ਤੇ ਇਨਕਲਾਬ ਨੂੰ ਸਹੀ ਸਾਬਤ ਕਰਨਾ ਸ਼ੁਰੂ ਕੀਤਾ। ਇਸ ਦੇ ਨਾਲ ਲੋਕਾਂ ਦਾ ਡਰ ਦੂਰ ਹੋ ਗਿਆ। ਅਮੀਰ ਅਤੇ ਖ਼ਾਨ ਨੂੰ ਫ਼ੌਜੀ ਕਾਰਵਾਈ ਰਾਹੀਂ ਦਬਾ ਦਿੱਤਾ ਗਿਆ ਅਤੇ ਬੁਖ਼ਾਰਾ ਤੇ ਖੀਵਾ ਵਿਚ ਇਨਕਲਾਬ ਫੈਲ ਗਿਆ।

ਇਸ ਵੇਲੇ ਤਕ ਇਹ ਖ਼ਬਰ ਫੈਲ ਗਈ ਕਿ ਬਹੁਤ ਸਾਰੇ ਹਿੰਦੋਸਤਾਨੀ ਉਸ ਇਲਾਕੇ ਵਿਚ ਘੁਸ ਆਏ ਸਨ ਅਤੇ ਖ਼ਿਲਾਫ਼ਤ ਲਈ ਲੜਨ ਵਾਸਤੇ ਤੁਰਕੀ ਜਾਣ ਤੇ ਤੁਲੇ ਹੋਏ ਹਨ। ਉਹ ਉਹ ਮੁਜਾਹਿਰ ਸਨ ਜੋ ਆਪਣੇ ਧਾਰਮਿਕ ਆਗੂਆਂ ਦੀ ਆਵਾਜ਼ ਤੇ ਅਤੇ ਖ਼ਿਲਾਫ਼ਤ ਲਹਿਰ ਦੇ ਨੇਤਾਵਾਂ ਦੇ ਸੱਦੇ ਨਾਲ ਭਾਰਤ ਛੱਡ ਆਏ ਸਨ। ਉਨ੍ਹਾਂ ਦੀ ਗਿਣਤੀ ਤੀਹ ਤੋਂ ਪੰਜਾਹ ਹਜ਼ਾਰ ਤਕ ਕਹੀ ਜਾਂਦੀ ਸੀ। ਉਨ੍ਹਾਂ ਵਿਚੋਂ ਕੁਝ ਨੂੰ ਤੁਰਕਮਾਨ ਬਾਗ਼ੀਆਂ ਨੇ ਫੜ ਲਿਆ ਅਤੇ ਬਹੁਤ ਤੰਗ ਕੀਤਾ। ਬੁਖ਼ਾਰਾ ਵਿਚ ਇਹ ਖ਼ਬਰ ਮਿਲਦੇ ਹੀ ਰਾਏ ਨੇ ਲਾਲ ਫ਼ੌਜ ਦੀ ਇਕ ਟੁਕੜੀ ਉਨ੍ਹਾਂ ਦੇ ਬਚਾਉ ਲਈ ਭੇਜੀ। ਉਥੋਂ ਛੁਡਾ ਕੇ ਉਨ੍ਹਾਂ ਨੂੰ ਬੁਖਾਰਾ ਲਿਜਾਇਆ ਗਿਆ ਜਿਥੇ ਰਾਏ ਨੇ ਉਨ੍ਹਾਂ ਨਾਲ ਗੱਲਬਾਤ ਕੀਤੀ। ਇਨ੍ਹਾਂ ਵਿਚੋਂ ਬਹੁਤੇ ਧਾਰਮਿਕ ਕੱਟੜ ਪੰਥੀ ਸਨ ਜੋ ਤੁਰਕੀ ਜਾਣ ਲਈ ਬੇਚੈਨ ਸਨ। ਕੁਝ ਪੜ੍ਹੇ ਲਿਖੇ ਸਨ। ਰਾਏ ਰਾਹੀਂ ਫ਼ੌਜੀ ਸਿੱਖਿਆ ਦੀ ਆਸ ਦਿਵਾਏ ਜਾਣ ਤੇ ਉਨ੍ਹਾਂ ਨੂੰ ਕੁਝ ਖਿੱਚ ਮਹਿਸੂਸ ਹੋਈ ਅਤੇ ਉਹ ਉਨ੍ਹਾਂ ਨਾਲ ਤਾਸ਼ਕੰਦ ਜਾਣ ਨੂੰ ਤਿਆਰ ਹੋ ਗਏ। ਉਹ ਕੋਈ ਪੰਜਾਹ ਸਨ।

ਜਿਹੜੇ ਮੁਜਾਹਿਰ ਉਨ੍ਹਾਂ ਦੇ ਨਾਲ ਆਏ ਸਨ, ਤਾਸ਼ਕੰਦ ਵਿਚ ਰਾਏ ਨੂੰ ਉਨ੍ਹਾਂ ਦੇ ਰਹਿਣ ਤੇ ਖਾਣ-ਪੀਣ ਦਾ ਇੰਤਜ਼ਾਮ ਕਰਨਾ ਪਿਆ। ਉਹ ਥਾਂ ਜਿਥੇ ਉਹ ਠਹਿਰੇ ਸਨ, 'ਇੰਡੀਆ ਹਾਊਸ' ਜਾਂ 'ਹਿੰਦੋਸਤਾਨ ਘਰ' ਕਹੀ ਜਾਣ ਲਗ ਪਈ। ਉਨ੍ਹਾਂ ਨੂੰ ਉਨ੍ਹਾਂ ਲਈ ਫ਼ੌਜੀ ਅਤੇ ਰਾਜਨੀਤੀ ਦੀ ਸਿਖਿਆ ਲਈ ਸਕੂਲ ਵੀ ਖੋਲ੍ਹਣਾ ਪਿਆ। ਜੋ ਸਾਜ਼-ਸਮਾਨ ਰਾਏ ਆਪਣੇ ਨਾਲ ਲਿਆਏ ਸਨ ਉਸੇ ਨਾਲ ਫ਼ੌਜੀ ਸਕੂਲ ਖੋਲ੍ਹ ਦਿੱਤਾ ਗਿਆ। ਉਹ ਰੂਸੀ ਅਫ਼ਸਰ ਜੋ ਇਸ ਫ਼ੌਜੀ ਸਾਮਾਨ ਨਾਲ ਆਏ ਸਨ, ਉਹ ਸਿਖਿਅਕਾਂ ਦਾ ਕੰਮ ਕਰਨ ਲਗੇ। ਬਰਤਾਨਵੀ ਸਰਕਾਰ ਦੇ ਜ਼ੋਰਦਾਰ ਵਿਰੋਧ ਕਰਕੇ ਇਹ ਸਕੂਲ ਬੰਦ ਕਰਨਾ ਪਿਆ। ਰੂਸੀ ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਪਿਆ ਤਾਂ ਜੋ 1921 ਦੇ ਮੁਆਹਿਦੇ ਪਿੱਛੋਂ ਬਣੇ ਤਜਾਰਤੀ ਸੰਬੰਧਾਂ ਵਿਚ ਫ਼ਰਕ ਨਾ ਆ ਜਾਵੇ। ਇਹ ਸਕੂਲ ਅਕਤੂਬਰ 1920 ਤੋਂ ਮਈ 1921 ਤਕ ਕਾਇਮ ਰਿਹਾ। ਰਾਜਨੀਤੀ ਦੇ ਸਕੂਲ ਨਾਲ ਵੀ ਇਹੀ ਵਾਪਰਿਆ। ਇਹ ਪਿਛਲਾ ਸਕੂਲ, ਹਿੰਦੋਸਤਾਨ ਵਿਚ ਮਗਰੋਂ ਉਠਣ ਵਾਲੀ ਕਮਿਊਨਿਸਟ ਲਹਿਰ ਦੇ ਪੱਖ ਤੋਂ ਖ਼ਾਸ ਮਹੱਤਵ ਰਖਦਾ ਹੈ। ਇਸ ਨੇ ਇਸ ਲਹਿਰ ਨੂੰ ਕਈ ਕੰਮ ਕਰਨ ਵਾਲੇ ਦਿਤੇ। ਇਨ੍ਹਾਂ ਵਿਚੋਂ ਸ਼ੌਕਤ ਉਸਮਾਨੀ, ਰਫ਼ੀਕ ਅਹਿਮਦ, ਅਕਬਰ ਸ਼ਾਹ, ਫ਼ਜ਼ਲ ਇਲਾਹੀ ਕੁਰਬਾਨ, ਅਬਦੁਲ ਮਜੀਦ ਅਤੇ ਫ਼ਿਰੋਜ਼ੁਦੀਨ ਮਨਸੂਰ ਪ੍ਰਮੁੱਖ ਸਨ। ਇਨ੍ਹਾਂ ਵਿਚੋਂ ਬਹੁਤਿਆਂ ਨੂੰ ਭਾਰਤ ਪਹੁੰਚਦੇ ਹੀ ਫੜ ਲਿਆ ਗਿਆ। ਇਹ ਸਭ 'ਪਿਸ਼ਾਵਰ ਕਮਿਊਨਿਸਟ ਕਾਨਸਪੀਰੇਸੀ ਕੇਸਾਂ' ਦੇ ਵਿਚ ਫਸੇ ਹੋਏ ਸਨ ਅਤੇ ਇਨ੍ਹਾਂ ਨੂੰ ਲੰਮੀਆਂ ਸਜ਼ਾਵਾਂ ਹੋ ਗਈਆਂ। ਛੁਟਣ ਪਿਛੋਂ ਇਹ ਕਮਿਊਨਿਸਟ ਪਾਰਟੀ ਵਿਚ ਸ਼ਾਮਿਲ ਹੋ ਗਏ। ਸ਼ੌਕਤ ਉਸਮਾਨੀ ਕਾਨ੍ਹਪੁਰ ਅਤੇ ਮੇਰਠ ਕਾਨਸਪੀਰੇਸੀ ਕੇਸ ਦੋਹਾਂ ਵਿਚ ਫਸੇ ਸਨ।

ਇਕ ਹੋਰ ਖ਼ਾਸ ਗੱਲ ਜੋ ਤਾਸ਼ਕੰਦ ਵਿਚ ਘਟੀ ਉਹ ਸੀ ਭਾਰਤੀ ਕਮਿਊਨਿਸਟ ਪਾਰਟੀ ਦਾ ਬਣਾਇਆ ਜਾਣਾ। ਇਹ ਅਕਤੂਬਰ 1920 ਨੂੰ ਹੋਂਦ ਵਿਚ ਆਈ। ਰਾਏ ਨੂੰ ਕਮਿਊਨਿਸਟ ਪਾਰਟੀ ਦਾ ਬਾਹਰ ਬਣਾਇਆ ਜਾਣਾ ਪਸੰਦ ਨਹੀਂ ਸੀ ਜਦ ਕਿ ਦੇਸ਼ ਵਿਚ ਕੋਈ ਖ਼ਾਸ ਕਮਿਊਨਿਸਟ ਕਾਰਜ ਨਹੀਂ ਸੀ ਹੋ ਰਿਹਾ। ਪਰ ਉਨ੍ਹਾਂ ਨੂੰ ਆਪਣੇ ਸਾਥੀਆਂ ਦੀ ਰਾਏ ਅਗੇ ਝੁਕਣਾ ਪਿਆ। ਇਹ ਪਾਰਟੀ ਸੱਤ ਮੈਂਬਰਾਂ ਤੋਂ ਸ਼ੁਰੂ ਹੋਈ। ਜਦ ਇਹ ਪਾਰਟੀ ਮਾਸਕੋ ਬਦਲ ਗਈ ਤਾਂ ਇਸ ਵਿਚ ਕੁਝ ਹੋਰ ਨਾਂ ਜੋੜ ਦਿਤੇ ਗਏ। ਜਦ ਹਿੰਦੋਸਤਾਨ ਵਿਚ ਪਾਰਟੀ ਬਣੀ ਤਾਂ ਇਹ ਉਸਦਾ ਵਿਦੇਸ਼ੀ ਬਿਊਰੋ ਬਣ ਗਿਆ। ਪਰ ਰਾਏ ਤੋਂ ਛੁੱਟ ਇਸ ਦਾ ਕਦੀ ਵੀ ਕੋਈ ਖ਼ਾਸ ਮਹੱਤਵ ਨਹੀਂ ਸੀ।

1921 ਦੇ ਸ਼ੁਰੂ ਵਿਚ ਹੀ ਰਾਏ ਨੂੰ ਮਾਸਕੋ ਜਾਣਾ ਪੈ ਗਿਆ। ਉਨ੍ਹਾਂ ਨੂੰ ਬਰਲਿਨ ਵਿਚ ਆਏ ਭਾਰਤੀ ਇਨਕਲਾਬੀਆਂ ਦੇ ਇਕ ਬਹੁਤ ਵੱਡੇ ਡੈਲੀਗੇਸ਼ਨ ਨੂੰ ਮਿਲਣ ਜਾਣਾ ਪਿਆ ਜੋ ਚਾਹੁੰਦਾ ਸੀ ਕਿ ਕਮਿੰਟਰਨ ਕੇਵਲ ਉਨ੍ਹਾਂ ਨੂੰ ਸਹੀ ਮੰਨੇ ਅਤੇ ਭਾਰਤੀ ਇਨਕਲਾਬ ਨੂੰ ਦਿਤੀ ਜਾਣ ਵਾਲੀ ਸਹਾਇਤਾ ਉਨ੍ਹਾਂ ਦੇ ਰਾਹੀਂ ਦਿੱਤੀ ਜਾਵੇ। ਇਸ ਡੈਲੀਗੇਸ਼ਨ ਦਾ ਨੇਤਾ ਸਰੋਜਨੀ ਨਾਈਡੂ ਦਾ ਭਰਾ ਵਿਰੇਂਦਰਨਾਥ ਚਟੋਪਾਧਿਆਏ ਸੀ ਅਤੇ ਇਸ ਦੇ ਵਿਚ ਹੋਰਨਾਂ ਮੈਂਬਰਾਂ ਤੋਂ ਛੁੱਟ ਭੂਪੇਂਦਰਨਾਥ ਦੱਤ ਅਤੇ ਖਾਂਕੋਜੇ ਵੀ ਸ਼ਾਮਿਲ ਸਨ। ਇਸ ਡੈਲੀਗੇਸ਼ਨ ਨੇ ਰਾਏ ਦੀ ਨੁਮਾਇੰਦਗੀ ਦਾ ਵਿਰੋਧ ਕੀਤਾ ਜਿਸਦਾ ਰਾਏ ਨੇ ਬਹੁਤ ਸਾਦਾ ਉੱਤਰ ਦਿੱਤਾ ਕਿ ਉਨ੍ਹਾਂ ਨੇ ਕਿਸੇ ਦੀ ਨੁਮਾਇੰਦਗੀ ਦਾ ਦਾਅਵਾ ਨਹੀਂ ਕੀਤਾ। ਉਨ੍ਹਾਂ ਨੇ ਕਿਹਾ ਕਿ ਉਹ ਉਨ੍ਹਾਂ ਦੇ ਨਾਲ ਰਲ ਕੇ ਕੰਮ ਕਰਨ ਨੂੰ ਤਿਆਰ ਹਨ ਜੇਕਰ ਉਹ ਕਮਿੰਟਰਨ ਦੀ ਨੇਤਾਗਿਰੀ ਸਵੀਕਾਰ ਕਰਨ ਅਤੇ ਆਪਣਾ ਮੁਖ ਕੇਂਦਰ ਮਾਸਕੋ ਬਣਾਉਣ ਨੂੰ ਤਿਆਰ ਹੋ ਜਾਣ। ਇਹ ਡੈਲੀਗੇਸ਼ਨ ਦੋ ਮਹੀਨਿਆਂ ਤੋਂ ਵੱਧ ਮਾਸਕੋ ਰਿਹਾ ਅਤੇ ਕਮਿੰਟਰਨ ਦੇ ਬਹੁਤ ਸਾਰੇ ਆਗੂਆਂ ਨੂੰ ਮਿਲਿਆ ਪਰ ਇਨ੍ਹਾਂ ਦੀ ਗੱਲਬਾਤ ਦਾ ਕੋਈ ਖ਼ਾਸ ਨਤੀਜਾ ਨਹੀਂ ਨਿਕਲਿਆ ਕਿਉਂ ਜੋ ਇਨ੍ਹਾਂ ਦੀ ਮੂਲ ਧਾਰਨਾ ਕੌਮੀ ਸੀ। ਕਮਿੰਟਰਨ ਵਿਚ ਰਾਏ ਦੀ ਸਥਿਤੀ ਉਂਜ ਹੀ ਬਣੀ ਰਹੀ।

ਇਸ ਵੇਲੇ ਤਕ ਇਹ ਮਹਿਸੂਸ ਹੋ ਗਿਆ ਕਿ ਰਾਏ ਨੂੰ ਤਾਸ਼ਕੰਦ ਵਿਚ ਰਖਣ ਦਾ ਕੋਈ ਤੁੱਕ ਨਹੀਂ। ਜਦ ਤੀਕ ਅਫ਼ਗਾਨਿਸਤਾਨ ਵਿਰੋਧ ਕਰਦਾ ਰਹੇਗਾ, ਉਤਰ ਪੱਛਮ ਤੋਂ ਭਾਰਤ ਨਹੀਂ ਪਹੁੰਚਿਆ ਜਾ ਸਕਦਾ। ਉਨ੍ਹਾਂ ਨੂੰ ਮਾਸਕੋ ਵਾਪਸ ਬੁਲਾ ਲਿਆ ਗਿਆ, ਤਾਸ਼ਕੰਦ ਦਾ ਕੇਂਦਰ ਅਤੇ ਉਥੋਂ ਦੇ ਸਕੂਲ ਬੰਦ ਕਰ ਦਿੱਤੇ ਗਏ ਅਤੇ ਉਨ੍ਹਾਂ ਨੂੰ ਮਾਸਕੋ ਤੋਂ ਹੀ ਭਾਰਤ ਲਈ ਕੰਮ ਕਰਨ ਨੂੰ ਦਿੱਤਾ ਗਿਆ ਕਿਉਂਕਿ ਇਹ ਮਹਿਸੂਸ ਕੀਤਾ ਗਿਆ ਕਿ ਉਥੋਂ ਭਾਰਤ ਨਾਲ ਸੰਬੰਧ ਸਥਾਪਿਤ ਕਰਨਾ ਅਤੇ ਵਧਾਉਣਾ ਆਸਾਨ ਹੈ। ਇਹ ਸਾਰੇ ਫ਼ੈਸਲੇ ਰਾਏ ਦੀ ਪੂਰੀ ਸਹਿਮਤੀ ਨਾਲ ਹੋਏ ਸਨ।

ਰਾਏ ਨੇ ਮਾਸਕੋ ਵਿਚ ਇਹ ਸਮਾਂ ਉਸ ਕਾਲ ਦੀ ਆਪਣੀ ਸਭ ਤੋਂ ਮਹੱਤਵਪੂਰਣ ਪੁਸਤਕ 'ਭਾਰਤ ਪਰਿਵਰਤਨ ਪਥ' ਉਤੇ ਲਿਖਣ ਵਿਚ ਬਿਤਾਇਆ। ਮਾਰਕਸਿਸਟ ਦ੍ਰਿਸ਼ਟੀਕੋਣ ਤੋਂ ਭਾਰਤ ਦੀ ਸਥਿਤੀ ਦਾ ਇਹ ਪਹਿਲਾ ਵਿਸ਼ਲੇਸ਼ਣ ਸੀ ਜੋ ਕਦੀ ਵੀ ਨਹੀਂ ਹੋਇਆ ਸੀ। ਇਹ ਅੰਗਰੇਜ਼ੀ ਵਿਚ ਲਿਖੀ ਗਈ ਸੀ ਪਰ ਤੁਰੰਤ ਹੀ ਇਸ ਦਾ ਜਰਮਨ, ਰੂਸੀ ਅਤੇ ਹੋਰ ਭਾਸ਼ਾਵਾਂ ਵਿਚ ਅਨੁਵਾਦ ਹੋ ਗਿਆ। ਯੂਰਪ ਅਤੇ ਅਮਰੀਕਾ ਵਿਚ ਵੀ ਇਸ ਦੀ ਬਹੁਤ ਵਿਕਰੀ ਹੋਈ। ਹਾਂ ਹਿੰਦੋਸਤਾਨ ਵਿਚ ਇਸ ਦਾ ਦਾਖ਼ਲਾ ਬੰਦ ਕਰ ਦਿੱਤਾ ਗਿਆ ਪਰ ਫਿਰ ਇਸ ਦੀਆਂ ਕੁਝ ਕਾਪੀਆਂ ਚੋਰੀ ਛਿੱਪੇ ਅੰਦਰ ਆ ਗਈਆਂ ਅਤੇ ਬੁੱਧੀਜੀਵੀਆਂ ਨੇ ਉਨ੍ਹਾਂ ਨੂੰ ਬੜੇ ਚਾਅ ਨਾਲ ਪੜ੍ਹਿਆ। ਇਸ ਪੁਸਤਕ ਨੇ ਉਨ੍ਹਾਂ ਨੌਜਵਾਨਾਂ ਨੂੰ ਜੋ ਗਾਂਧੀਵਾਦ ਤੋਂ ਸਮਾਜਵਾਦ ਅਤੇ ਕਮਿਊਨਿਜ਼ਮ ਵੱਲ ਆਪਣੀ ਰਾਹ ਟੋਂਹਦੇ ਫਿਰ ਰਹੇ ਸਨ, ਬਹੁਤ ਦਿਮਾਗ਼ੀ ਖ਼ੁਰਾਕ ਦਿੱਤੀ। ਭਾਰਤ ਵਿਚ ਕਮਿਊਨਿਸਟ ਲਹਿਰ ਦੇ ਵਿਕਾਸ ਉਤੇ ਵੀ ਇਸ ਦਾ ਬਹੁਤ ਪ੍ਰਭਾਵ ਪਿਆ। ਇਸ ਪੁਸਤਕ ਵਿਚ ਉਸੇ ਦ੍ਰਿਸ਼ਟੀਕੋਣ ਨੂੰ ਆਂਕੜਿਆਂ ਅਤੇ ਇਤਿਹਾਸ ਤੋਂ ਸਾਮਗਰੀ ਇਕੱਠੀ ਕਰਕੇ ਵਿਸਥਾਰ ਦਿੱਤਾ ਗਿਆ ਸੀ, ਜਿਸ ਨੂੰ ਰਾਏ ਨੇ ਦੂਜੀ ਕਾਂਗਰਸ ਵੇਲੇ ਲੈਨਿਨ ਨਾਲ ਬਹਿਸ ਕਰਦੇ ਹੋਏ ਪ੍ਰਸਤੁਤ ਕੀਤਾ ਸੀ। ਇਹ ਉਸੇ ਵਿਸ਼ਾਲ ਸਾਹਿੱਤਕ ਯੋਜਨਾ ਦਾ ਹਿੱਸਾ ਸੀ ਜਿਸ ਦੀ ਉਨ੍ਹਾਂ ਨੇ ਕਲਪਨਾ ਕੀਤੀ ਸੀ। ਉਹ ਬਰਤਾਨਵੀ ਸਾਮਰਾਜ ਦੇ ਪਤਨ ਅਤੇ ਨਾਸ਼ ਬਾਰੇ ਲਿਖਣਾ ਚਾਹੁੰਦੇ ਸਨ। ਉਸ ਦੇ ਲਈ ਖ਼ਾਸੀ ਸਾਰੀ ਸਾਮਗ੍ਰੀ ਇਕੱਠੀ ਕਰਕੇ ਬਰਲਿਨ ਦੇ ਇਕ ਪ੍ਰਕਾਸ਼ਕ ਕੋਲ ਸੁਰੱਖਿਆ ਨਾਲ ਰੱਖ ਛੱਡੀ ਸੀ। ਉਹ ਹਿਟਲਰ ਦੀ ਗੁੰਡਾਗਰਦੀ ਦਾ ਸ਼ਿਕਾਰ ਹੋ ਗਈ। ਰਾਏ ਵੈਦਿਕ ਕਾਲ ਤੋਂ ਲੈ ਕੇ ਆਧੁਨਿਕ ਕਾਲ ਤਕ ਦੇ ਭਾਰਤੀ ਲੋਕਾਂ ਦਾ ਸਮਾਜਿਕ ਇਤਿਹਾਸ ਵੀ ਲਿਖਣਾ ਚਾਹੁੰਦੇ ਸਨ। ਹਿੰਦੂ ਸਭਿਅਤਾ ਦੀਆਂ ਵਿਸ਼ੇਸ਼ਤਾਵਾਂ ਅਤੇ ਆਰੀਆਂ ਦੇ ਬਾਰੇ ਵਿਚ ਉਨ੍ਹਾਂ ਦੇ ਕੁਝ ਮੌਲਿਕ ਵਿਚਾਰ ਸਨ। ਖੇਦ ਹੈ ਕਿ ਰਾਜਨੀਤੀ ਦੇ ਰੁਝੇਵਿਆਂ ਨੇ ਉਨ੍ਹਾਂ ਨੂੰ ਉਹ ਪੁਸਤਕਾਂ ਨਾ ਲਿਖਣ ਦਿੱਤੀਆਂ ਜੋ ਉਹ ਲਿਖਣਾ ਚਾਹੁੰਦੇ ਸਨ।

ਤਦ ਭਾਰਤ ਲਈ ਉਨ੍ਹਾਂ ਦੇ ਕੰਮ ਨੇ ਪੱਤਰਕਾਵਾਂ, ਲੇਖਾਂ, 'ਮੈਨੀਫੈਸਟੋ' ਬਹੁਤ ਸਾਰੇ ਲੋਕਾਂ ਨੂੰ ਨਿਜੀ ਖ਼ਤ ਲਿਖਣਾ ਆਦਿ ਦੀ, ਸ਼ਕਲ ਧਾਰ ਲਈ। ਕਮਿੰਟਰਨ ਦੇ 'ਇੰਗਕੋਰ' ਪੱਤਰ ਨੂੰ ਤਾਂ ਉਹ ਪਹਿਲਾਂ ਹੀ ਲੇਖ ਭੇਜਿਆ ਕਰਦੇ ਸਨ। 1922 ਵਿਚ ਉਨ੍ਹਾਂ ਨੇ ਆਪਣੀ ਪੱਤ੍ਰਿਕਾ "ਵੈਨਗਾਰਡ" ਸ਼ੁਰੂ ਕਰ ਲਈ। ਪੁਲਿਸ ਦੇ ਜਾਲ ਤੋਂ ਬਚਣ ਦੀ ਖ਼ਾਤਰ ਕਦੀ ਕਦੀ ਇਸ ਨੂੰ ਆਪਣਾ ਨਾਂ ਬਦਲਣਾ ਪੈਂਦਾ ਸੀ। ਕਦੀ ਕਦੀ ਇਸ ਨੂੰ ਆਪਣੇ ਛਿਪਣ ਦੀ ਥਾਂ ਵੀ ਬਦਲਣੀ ਪੈਂਦੀ ਸੀ। ਯੂਰਪ ਦੇ ਵਿਚ ਵੀ ਰਾਏ ਪੁਲਿਸ ਦੀ ਨਜ਼ਰ ਤੋਂ ਬਚੇ ਨਹੀਂ ਰਹਿ ਸਕੇ। ਇਕ ਵਾਰ ਉਨ੍ਹਾਂ ਨੂੰ ਜਰਮਨੀ ਤੋਂ ਬਾਹਰ ਕੱਢ ਦਿੱਤਾ ਗਿਆ ਅਤੇ ਉਨ੍ਹਾਂ ਨੂੰ ਫਰਾਂਸ ਵਿਚ ਪਨਾਹ ਲੈਣੀ

ਪਈ। ਫਰਾਂਸ ਵਿਚ ਵੀ ਉਨ੍ਹਾਂ ਨੂੰ ਬਹੁਤ ਦੇਰ ਤਕ ਨਹੀਂ ਸਹਾਰਿਆ ਗਿਆ। ਉਨ੍ਹਾਂ ਨੂੰ ਦੇਸ਼ ਛੱਡ ਕੇ ਮੁੜ ਜਰਮਨੀ ਜਾਣਾ ਪਿਆ ਜਿਥੇ ਕਿ ਭਾਗਾਂ ਨੂੰ ਇਸ ਵਾਰੀ ਉਨ੍ਹਾਂ ਨੂੰ ਠਹਿਰਨ ਦਿਤਾ ਗਿਆ। ਇੰਗਲੈਂਡ ਤਾਂ ਖ਼ੈਰ ਉਨ੍ਹਾਂ ਦੀ ਹੱਦ ਤੋਂ ਬਾਹਰ ਸੀ ਹੀ ਕਿਉਂਕਿ ਉਨ੍ਹਾਂ ਦੇ ਇਨਕਲਾਬੀ ਕਾਰਨਾਮਿਆਂ ਪਿਛੋ ਜਾਰੀ ਕੀਤੇ ਗਏ ਵਾਰੰਟ ਹਾਲੀਂ ਵੀ ਲਾਗੂ ਸਨ। ਵੇਲੇ ਕੁਵੇਲੇ ਹਾਲੀਂ ਵੀ ਉਹ ਖੁਲ੍ਹੀਆਂ ਚਿੱਠੀਆਂ ਅਤੇ ਘੋਸ਼ਣਾ ਪੱਤਰ ਛਾਪਦੇ ਰਹਿੰਦੇ ਸਨ। ਪਰ ਉਨ੍ਹਾਂ ਤੋਂ ਬਹੁਤੀਆਂ ਜ਼ਰੂਰੀ ਉਨ੍ਹਾਂ ਦੀਆਂ ਉਹ ਚਿੱਠੀਆਂ ਸਨ ਜੋ ਉਹ ਇਨਕਲਾਬੀ ਲਹਿਰ ਦੇ ਆਪਣੇ ਸਾਥੀਆਂ ਨੂੰ, ਟਰੇਡ ਯੂਨੀਅਨਾਂ, ਕੰਮ ਕਰਨ ਵਾਲੇ ਕਿਸਾਨਾਂ ਅਤੇ ਲੋਕਾਂ ਦੀਆਂ ਸਧਰਾਂ ਦੇ ਹੱਕ ਵਿਚ ਹਮਦਰਦੀ ਦੀਆਂ ਭਾਵਨਾਵਾਂ ਪ੍ਰਗਟ ਕਰਨ ਵਾਲੇ ਵਿਅਕਤੀਆਂ ਨੂੰ ਲਿਖਦੇ ਸਨ। ਇਨ੍ਹਾਂ ਵਿਚੋਂ ਕਈ ਖ਼ਤ ਪੁਲਿਸ ਦੇ ਹੱਥ ਲਗ ਗਏ। ਉਨ੍ਹਾਂ ਦੀ ਨਕਲ ਉਤਾਰ ਕੇ ਉਨ੍ਹਾਂ ਨੂੰ ਲੋਕਾਂ ਕੋਲ ਭੇਜੇ ਜਾਣ ਦੀ ਆਗਿਆ ਮਿਲ ਗਈ। ਇਨ੍ਹਾਂ ਵਿਚੋਂ ਕੁਝ ਪਿਛੋਂ ਜਾ ਕੇ 'ਸਾਜ਼ਿਸ਼ ਕੇਸਾਂ' ਵਿਚ ਪੇਸ਼ ਕੀਤੇ ਗਏ।

ਇੰਡੀਅਨ ਨੈਸ਼ਨਲ ਕਾਂਗਰਸ ਨੂੰ ਰਾਏ ਦੇ 'ਮੈਨੀਫੈਸਟੋ' ਦਸੰਬਰ 1921 ਵਿਚ ਉਸ ਦੇ ਅਹਿਮਦਾਬਾਦ ਵਿਚ ਹੋਏ ਜਲਸੇ ਤੋਂ ਸ਼ੁਰੂ ਹੋਏ। ਉਹ ਗਯਾ, ਗੁਹਾਟੀ, ਕਾਕੀਨਾਡਾ ਅਤੇ ਬੈਲਗਾਮ ਵਿਚ ਹੋਏ ਕਾਂਗਰਸ ਦੇ ਜਲਸਿਆਂ ਵਿਚ ਭੇਜੇ ਗਏ। ਇਨ੍ਹਾਂ ਵਿਚੋਂ, ਗਯਾ ਦੇ ਜਲਸੇ ਵਿਚ, ਜਿਸ ਦੀ ਪ੍ਰਧਾਨਗੀ ਸੀ.ਆਰ. ਦਾਸ ਨੇ ਕੀਤੀ ਸੀ, ਭੇਜੇ ਗਏ ਮੈਨੀਫੈਸਟੋ ਖ਼ਾਸ ਤੌਰ ਤੇ ਮਹੱਤਵਪੂਰਣ ਸਨ। ਦਾਸ ਦੇ ਕੁਝ ਕਥਨਾਂ ਨੇ ਰਾਏ ਦੇ ਮਨ ਵਿਚ ਖ਼ਾਸੀਆਂ ਉਮੀਦਾਂ ਜਗਾਈਆਂ ਸਨ। ਉਨ੍ਹਾਂ ਨੂੰ ਆਸ ਸੀ ਕਿ ਅਸਹਿਯੋਗ ਅੰਦੋਲਨ ਦੇ ਅਸਫਲ ਹੋ ਜਾਣ ਤੇ, ਉਹ ਜਨ-ਸੰਘਰਸ਼ ਵੱਲ ਮੂੰਹ ਜੋੜਨਗੇ। ਸੰਘਰਸ਼ ਦੀ ਪੂਰੀ ਠੋਸ ਯੋਜਨਾ ਭੇਜੀ ਗਈ। ਰਾਏ ਨੂੰ ਆਸ ਸੀ ਕਿ ਇਹ ਸਵੀਕਾਰ ਕਰ ਲਈ ਜਾਵੇਗੀ। ਪਰ ਹੋਇਆ ਉਸ ਦੇ ਉਲਟ। ਕਾਂਗਰਸ ਨੇ ਵਿਧਾਨਵਾਦੀ ਰਾਹ ਅਪਣਾ ਲਈ। ਦੇਸ ਵਿਚ ਉਸ ਵਰ੍ਹੇ ਜੋ ਕੁਝ ਹੋ ਰਿਹਾ ਸੀ ਰਾਏ ਉਸ ਦੇ ਬਾਰੇ ਵਿਚ ਪੂਰੀ ਜਾਣਕਾਰੀ ਰੱਖਦੇ ਸਨ ਅਤੇ ਆਪਣੇ ਘੋਸ਼ਣਾ ਪੱਤਰਾਂ ਵਿਚ ਜ਼ਰੂਰੀ ਪਰਿਵਰਤਨ ਕਰ ਲੈਂਦੇ ਸਨ। ਪਰ ਉਨ੍ਹਾਂ ਦੀ ਆਮ ਰੰਗਤ ਉਹੀ ਰਹਿੰਦੀ ਸੀ, ਕਿ ਆਮ ਲੋਕਾਂ ਦਾ ਧਿਆਨ ਜਨਤਾ ਦੀਆਂ ਮੰਗਾਂ ਵੱਲ ਦੁਆਇਆ ਜਾਂਦਾ ਸੀ ਅਤੇ ਇਸ ਬਾਰੇ ਵਿਚ ਜਾਣੂ ਕੀਤਾ ਜਾਂਦਾ ਸੀ ਕਿ ਲੋਕ ਦਲ ਜਿਸ ਸਵਰਾਜ ਉਤੇ ਆਸਾਂ ਬੰਨ੍ਹੀਂ ਬੈਠੇ ਹਨ ਉਹ ਖਾਦੀ ਅਤੇ ਚਰਖੇ ਦੇ ਰਾਹੀਂ ਜਾਂ ਕੌਂਸਲਾਂ ਵਿਚ ਦਾਖ਼ਲੇ ਨਾਲ ਨਹੀਂ ਪ੍ਰਾਪਤ ਹੋ ਸਕਦਾ ਇਸ ਕਰਕੇ ਨਵੀਂ ਨੇਤਾ-ਲੜੀ ਜੁਟਾਉਣ ਲਈ ਕਿਹਾ ਜਾਂਦਾ ਸੀ। ਰਾਏ ਕਾਂਗਰਸ ਨੂੰ ਬੁਰਜਵਾ ਲੋਕਾਂ ਦੀ ਸਿਆਸੀ ਪਾਰਟੀ ਨਹੀਂ ਸਮਝਦੇ ਸਨ। ਉਨ੍ਹਾਂ ਲਈ ਇਹ ਬਹੁਤ ਤਾਕਤਵਰ ਲੋਕ ਲਹਿਰ ਸੀ ਪਰ ਇਸ ਦੇ ਉਤੇ ਪ੍ਰਤੀਕਿਰਿਆਵਾਦੀ ਨੇਤਾ ਸਵਾਰ ਹੋਏ ਬੈਠੇ ਸਨ। ਉਹ ਚਾਹੁੰਦੇ ਸਨ ਕਿ ਇਸ ਨੇਤਾ ਲੜੀ ਨੂੰ ਕੱਢ

ਸੁਟਿਆ ਜਾਵੇ ਅਤੇ ਇਨ੍ਹਾਂ ਦੀ ਥਾਂ ਇਨਕਲਾਬੀ ਨੇਤਾ ਲਿਆਂਦੇ ਜਾਣ। ਕਾਂਗਰਸ ਬਾਰੇ ਉਨ੍ਹਾਂ ਦੀਆਂ ਲਿਖਤਾਂ ਦਾ ਮੂਲ ਰੂਪ ਇਹੀ ਸੀ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਕਾਂਗਰਸ ਉਤੇ ਕਬਜ਼ਾ ਕਰਨ ਦੇ ਜਤਨਾਂ ਦੇ ਨਾਲ ਨਾਲ ਮਜ਼ਦੂਰਾਂ ਅਤੇ ਕਿਸਾਨਾਂ ਦੀਆਂ ਸੰਸਥਾਵਾਂ ਅਤੇ ਸੰਘਰਸ਼ ਨੂੰ ਉਘਾੜਨ ਦੇ ਜਤਨਾਂ ਤੋਂ ਹੀ ਕਮਿਊਨਿਸਟ ਪਾਰਟੀ ਦਾ ਵਿਕਾਸ ਹੋਵੇਗਾ।

ਰਾਏ ਦੀਆਂ ਪੁਸਤਕਾਂ, 'ਪੰਫਲਿਟਾਂ' ਅਤੇ ਖ਼ਤਾਂ ਰਾਹੀਂ ਕੀਤੇ ਗਏ ਪ੍ਰਚਾਰ ਦੇ ਸਦਕੇ 1922 ਤਕ ਬੰਬਈ, ਮਦਰਾਸ, ਕਲਕੱਤਾ, ਲਾਹੌਰ ਅਤੇ ਅਲਾਹਬਾਦ ਵਰਗੇ ਵੱਡੇ ਸ਼ਹਿਰਾਂ ਵਿਚ ਛੋਟੇ ਛੋਟੇ ਕਮਿਊਨਿਸਟ ਟੋਲੇ ਹੋਂਦ ਵਿਚ ਆ ਗਏ। ਨਲਿਨੀ ਗੁਪਤਾ, ਅਬਾਨੀ ਮੁਖਰਜੀ, ਸ਼ੌਕਤ ਉਸਮਾਨੀ ਅਤੇ ਚਾਰਲਸ ਐਸ਼ਲੇ ਵਰਗੇ ਕੁਝ ਇਕ ਕਮਿਊਨਿਸਟ ਨੁਮਾਇੰਦੇ ਭਾਰਤ ਆ ਚੁੱਕੇ ਸਨ। ਪਰ ਇਹ ਟੋਲੇ ਬਹੁਤ ਛੋਟੇ ਛੋਟੇ ਸਨ ਅਤੇ ਇਨ੍ਹਾਂ ਦਾ ਇਕ ਦੂਜੇ ਨਾਲ ਕੋਈ ਸੰਪਰਕ ਨਹੀਂ ਸੀ। ਰਾਏ ਨੇ ਇਨ੍ਹਾਂ ਨੂੰ ਇਕ ਦੂਜੇ ਨਾਲ ਮਿਲ ਕੇ ਚਲਣ ਲਈ ਸਗੋਂ ਕੋਈ ਇਕ ਕਾਨੂੰਨੀ ਜਥੇਬੰਦੀ ਕਰਨ ਦੀ ਸਲਾਹ ਦਿੱਤੀ। ਉਹ ਚਾਹੁੰਦੇ ਸਨ ਕਿ ਡਾਂਗੇ ਇਨ੍ਹਾਂ ਦੇ ਸੰਬੰਧ ਸੂਤਰ ਦਾ ਕੰਮ ਕਰੇ ਪਰ ਉਸ ਨੇ ਇਹ ਸਵੀਕਾਰ ਨਾ ਕੀਤਾ। ਉਹ ਚਾਹੁੰਦੇ ਸਨ ਕਿ ਇਹ ਲੋਕ ਚੌਥੀ ਕਮਿੰਟਰਨ ਕਾਂਗਰਸ ਵਿਚ ਅਤੇ ਪਿਛੋਂ ਇਕ ਵਿਸ਼ੇਸ਼ ਕਾਨਫਰੰਸ ਵਿਚ ਸ਼ਾਮਿਲ ਹੋਣ ਜਿਹੜੀ ਕਿ ਕੰਮ ਦੀ ਯੋਜਨਾ ਬਣਾਉਣ ਲਈ ਯੂਰਪ ਵਿਚ ਹੋਣੀ ਸੀ। ਕੁਝ ਪੈਸਾ ਵੀ ਭੇਜਿਆ ਗਿਆ। ਮੁਜ਼ੱਫਰ ਅਹਿਮਦ ਜਾਣ ਨੂੰ ਤਿਆਰ ਸੀ ਪਰ ਡਾਂਗੇ ਅਤੇ ਸਿੰਗਰਾਵੇਲੂ ਚੇਟੀਆਰ ਨੂੰ ਗੱਲ ਪਸੰਦ ਨਹੀਂ ਸੀ। ਇਸ ਲਈ ਇਹ ਯੋਜਨਾ ਤਿਆਗ ਦਿਤੀ ਗਈ।

ਖ਼ੈਰ ਗਾਂਧੀਵਾਦ ਤੋਂ ਲੋਕਾਂ ਦਾ ਵਿਸ਼ਵਾਸ ਉਠਦਾ ਜਾ ਰਿਹਾ ਸੀ। ਉਹ ਨੌਜਵਾਨ ਜੋ ਹਜ਼ਾਰਾਂ ਦੀ ਗਿਣਤੀ ਵਿਚ ਚਾਈਂ ਚਾਈਂ ਜੇਲ੍ਹਾਂ ਵਿਚ ਗਏ ਸਨ, ਉਨ੍ਹਾਂ ਲਈ ਚਰਖਾ ਤੇ ਖਾਦੀਵਾਦ ਵਿਚ ਕੋਈ ਚਾਅ ਨਹੀਂ ਸੀ। ਉਹ ਕੋਈ ਕਾਰਜ ਭਰਿਆ ਪ੍ਰੋਗਰਾਮ ਚਾਹੁੰਦੇ ਸਨ। ਆਪਣੀਆਂ ਛੋਰੀ ਮਾਲੀ ਮੰਗਾਂ ਲਈ ਇਹ ਮਜ਼ਦੂਰਾਂ ਅਤੇ ਕਿਸਾਨਾਂ ਦੇ ਸੰਘਰਸ਼ ਦੇ ਸਿਰ ਤੇ ਬਣਾਇਆ ਗਿਆ। ਰਾਏ ਦਾ ਜਨ ਸੰਘਰਸ਼ ਦਾ ਪ੍ਰੋਗਰਾਮ ਉਨ੍ਹਾਂ ਨੂੰ ਖਿੱਚ ਭਰਿਆ ਲੱਗਿਆ। ਕਮਿਊਨਿਜ਼ਮ ਦਾ ਲਕਸ਼ ਵੀ ਉਨ੍ਹਾਂ ਨੂੰ ਖਿੱਚਣ ਲੱਗਾ। ਉਹ ਯੂਰਪ ਗਏ ਹੋਏ ਸਨ ਅਤੇ ਜਿਨ੍ਹਾਂ ਲੋਕਾਂ ਨੂੰ ਵੀ ਉਹ ਮਿਲੇ ਉਨ੍ਹਾਂ ਵਿਚੋਂ ਕਿਸੇ ਵਿਚ ਵੀ ਅਗੇ ਵਧ ਕੇ ਨੌਜਵਾਨਾਂ ਨੂੰ ਸੇਧ ਦੇਣ ਦੀ ਹਿੰਮਤ ਨਹੀਂ ਸੀ। ਇਕ ਮੌਕਾ ਮਿਲਿਆ ਪਰ ਉਸ ਤੋਂ ਲਾਭ ਨਹੀਂ ਉਠਾਇਆ ਗਿਆ।

ਇਸ ਵਿਚਕਾਰ ਸਰਕਾਰ ਭਾਰਤ ਵਿਚ ਕਮਿਊਨਿਸਟਾਂ ਦੇ ਕੰਮ ਉਤੇ ਅਤੇ ਯੂਰਪ ਵਿਚ ਰਾਏ ਅਤੇ ਉਨ੍ਹਾਂ ਦੇ ਸਾਥੀਆਂ ਉਤੇ ਨਜ਼ਰ ਰਖ ਰਹੀ ਸੀ। ਉਹਨੇ ਵੇਖਿਆ ਕਿ ਰਾਏ ਨੂੰ ਅਸੰਤੁਸ਼ਟ ਕਾਂਗਰਸੀਆਂ, ਪੁਰਾਣੇ ਸਾਥੀਆਂ ਅਤੇ ਕੁਝ ਅਖ਼ਬਾਰਾਂ ਤੋਂ ਸਹਿਯੋਗ

ਮਿਲ ਰਿਹਾ ਹੈ ਅਤੇ ਉਹ ਵਧਦਾ ਜਾ ਰਿਹਾ ਹੈ। ਉਸ ਨੂੰ ਪਤਾ ਸੀ ਕਿ ਕਮਿਉਨਿਸਟ ਲਹਿਰ ਤੋਂ ਕੋਈ ਫੌਰੀ ਖ਼ਤਰਾ ਨਹੀਂ ਹੈ ਪਰ ਉਸ ਨੇ ਇਸ ਦੇ ਜੜ ਫੜਨ ਤੋਂ ਪਹਿਲਾਂ ਹੀ ਇਸ ਨੂੰ ਉਖਾੜ ਸੁਟਣ ਦਾ ਫ਼ੈਸਲਾ ਕਰ ਲਿਆ। ਉਸ ਨੇ ਇਕ ਸਾਜ਼ਿਸ ਕੇਸ ਸ਼ੁਰੂ ਕਰਨ ਦਾ ਫ਼ੈਸਲਾ ਕਰਕੇ ਉਨ੍ਹਾਂ ਨੂੰ ਫੜਨਾ ਸ਼ੁਰੂ ਕਰ ਦਿਤਾ ਜਿਨ੍ਹਾਂ ਬਾਰੇ ਸਰਕਾਰ ਨੂੰ ਪਤਾ ਸੀ ਕਿ ਉਹ ਕਮਿਉਨਿਸਟ ਲਹਿਰ ਵਿਚ ਭਰਵਾਂ ਹਿੱਸਾ ਲੈ ਰਹੇ ਹਨ। ਸਭ ਤੋਂ ਪਹਿਲਾਂ ਸ਼ੌਕਤ ਉਸਮਾਨੀ ਨੂੰ ਫੜਿਆ ਗਿਆ, ਫਿਰ ਮੁਜ਼ੱਫਰ ਅਹਿਮਦ ਦੀ ਵਾਰੀ ਆਈ ਅਤੇ ਪਿਛੋਂ ਨਲਿਨੀ ਗੁਪਤਾ ਦੀ। ਡਾਂਗੇ ਨੂੰ ਮਾਰਚ 1924 ਵਿਚ ਫੜਿਆ ਗਿਆ ਅਤੇ ਇਸ ਦੇ ਨਾਲ ਹੀ ਕਾਨ੍ਹਪੁਰ ਕਮਿਉਨਿਸਟ ਸਾਜਿਸ ਕੇਸ ਸ਼ੁਰੂ ਹੋ ਗਿਆ। ਸਿੰਗਰਾਵੇਲੂ ਚੇਟੀਆਰ ਦਾ ਨਾਂ ਵੀ ਲਿਸਟ ਵਿਚ ਸੀ ਪਰ ਉਸ ਨੂੰ ਬੁੜ੍ਹਾਪੇ ਅਤੇ ਬੀਮਾਰੀ ਦੇ ਕਾਰਨ ਫੜਿਆ ਨਹੀਂ ਗਿਆ। ਪਿਛੋਂ ਉਹਦੇ ਖ਼ਿਲਾਫ਼ ਫਰਦ ਜ਼ੁਰਮ ਹਟਾ ਲਿਆ ਗਿਆ। ਰਾਏ ਅਤੇ ਸ਼ਰਮਾ ਦੋ ਹੋਰ ਅਪਰਾਧੀ ਸਨ। ਰਾਏ ਯੂਰਪ ਵਿਚ ਸਨ ਅਤੇ ਸ਼ਰਮਾ ਪਾਂਡੀਚਿਰੀ ਜੋ ਕਿ ਬਰਤਾਨਵੀ ਹਿੰਦ ਦੀਆਂ ਅਦਾਲਤਾਂ ਦੀ ਹੱਦ ਤੋਂ ਬਾਹਰ ਸੀ। ਰਾਏ ਨੂੰ ਸਖ਼ਤ ਸਾਜ਼ਿਸ਼ੀ ਸਮਝਿਆ ਜਾਂਦਾ ਸੀ। ਉਨ੍ਹਾਂ ਨੂੰ 1931 ਵਿਚ ਭਾਰਤ ਮੁੜ ਕੇ ਆਉਣ ਪਿਛੋਂ ਸਾਜ਼ਿਸ਼ ਵਿਚ ਭਾਗ ਲੈਣ ਦੀ ਕੀਮਤ ਚੁਕਾਉਣੀ ਪਈ। ਅਪਰਾਧੀਆਂ ਦਾ ਜ਼ੁਰਮ ਇਹ ਸੀ ਕਿ ਉਨ੍ਹਾਂ ਨੇ ਇਕ ਦੂਜੇ ਅਤੇ ਕਮਿੰਟਰਨ ਨਾਲ ਮਿਲ ਕੇ ਬਾਦਸ਼ਾਹ ਸਲਾਮਤ ਨੂੰ ਭਾਰਤ ਉਤੇ ਆਪਣੀ ਪ੍ਰਭੂ-ਸੱਤਾ ਤੋਂ ਵਰਜਿਤ ਕਰਨ ਦੀ ਸਾਜ਼ਿਸ਼ ਕੀਤੀ ਜੋ ਕਿ 'ਇੰਡੀਅਨ ਪੇਨਲ ਕੋਡ' ਦੀ ਧਾਰਾ 121 ਏ ਹੇਠ ਸਜ਼ਾ ਯੋਗ ਹੈ। ਕਮਿੰਟਰਨ ਦੇ ਮਤੇ ਅਤੇ ਹੋਰ ਐਲਾਨ, ਅਤੇ ਰਾਏ ਤੇ ਅਪਰਾਧੀਆਂ ਦੇ ਵਿਚਕਾਰ ਹੋਈ ਚਿੱਠੀ-ਪੱਤਰ, ਸਾਜ਼ਿਸ ਦੇ ਸਬੂਤ ਦੇ ਤੌਰ ਤੇ ਪੇਸ਼ ਕੀਤੀ ਗਈ। ਅਦਾਲਤ ਨੇ ਅਪਰਾਧ ਸਾਬਤ ਹੋਣ ਦਾ ਫ਼ੈਸਲਾ ਦਿਤਾ ਅਤੇ ਮੁਜਰਮ ਨੂੰ ਚਾਰ ਸਾਲ ਦੀ ਸਖ਼ਤ ਸਜ਼ਾ ਦਿੱਤੀ।

ਅਪਰਾਧੀਆਂ ਨੇ ਜਿਸ ਤਰ੍ਹਾਂ ਦੀ ਰੱਖਿਆ ਪੇਸ਼ ਕੀਤੀ ਉਸ ਤੋਂ ਰਾਏ ਖ਼ੁਸ਼ ਨਹੀਂ ਹੋਏ। ਉਹ ਬਹੁਤ ਹੀ ਕਾਨੂੰਨਸਾਜ਼ ਤਕਨੀਕੀ ਅਤੇ ਖਿਮਾ ਯਾਚਨਾ ਜਿਹੀ ਰਖਿਆ ਸੀ। ਸੱਤ ਸਾਲਾਂ ਪਿਛੋਂ ਜਦ ਉਸੇ ਅਪਰਾਧ ਲਈ ਉਨ੍ਹਾਂ ਉਤੇ ਮੁਕੱਦਮਾ ਚਲਿਆ ਤਾਂ ਉਨ੍ਹਾਂ ਨੇ ਦਿਖਾਇਆ ਕਿ ਦ੍ਰਿੜ ਸਾਮਵਾਦੀ ਆਪਣੇ ਬਿਆਨ ਵਿਚ ਕਿਵੇਂ ਡੱਟਵੀਂ ਅਤੇ ਸਿਆਸੀ ਰਖਿਆ ਪੇਸ਼ ਕਰਨੀ ਚਾਹੀਦੀ ਹੈ ਅਤੇ ਕਰ ਸਕਦਾ ਹੈ।

ਕਾਨ੍ਹਪੁਰ ਕੇਸ ਤੋਂ ਦੇਸ਼ ਵਿਚ ਕਮਿਉਨਿਸਟ ਕਾਰਵਾਈ ਬਹੁਤ ਮੱਠੀ ਪੈ ਗਈ। ਉਨ੍ਹਾਂ ਦੇ ਕੰਮਾਂ ਨੂੰ ਰਾਹ ਤੇ ਪਾਉਣ ਅਤੇ ਉਨ੍ਹਾਂ ਨੂੰ ਹੱਲਾਸ਼ੇਰੀ ਦੇਣ ਦੇ ਕੰਮ ਨੂੰ ਜਾਰੀ ਰੱਖਣ ਲਈ ਰਾਏ ਨੂੰ ਪ੍ਰਗਟਾਅ ਦੇ ਕੋਈ ਨਵੇਂ ਸਾਧਨ ਲੱਭਣ ਵਿਚ ਕੁਝ ਸਮਾਂ ਲੱਗ ਗਿਆ। ਦਸੰਬਰ 1925 ਵਿਚ ਕਮਿਉਨਿਸਟ ਪਾਰਟੀ ਦੀ ਸਥਾਪਨਾ ਲਈ ਕੀਤੀ ਗਈ ਕਾਨਫ਼ਰਾਂਸ ਤੋਂ ਇਹ ਸਾਬਤ ਹੋ ਗਿਆ ਕਿ ਇਹ ਧੱਕਾ ਵਕਤੀ ਸੀ। ਪਾਰਟੀ ਦੇ

ਸੰਸਥਾਪਕਾਂ ਦੀ ਯੋਜਨਾ ਇਕ ਕਾਨੂੰਨੀ ਕਮਿਊਨਿਸਟ ਪਾਰਟੀ ਬਣਾਉਣ ਦੀ ਸੀ। ਪਰ ਇਹ ਸੰਸਥਾਪਕ ਪਰ੍ਹੇ ਧਕ ਦਿਤੇ ਗਏ ਅਤੇ ਕਮਿਊਨਿਸਟ ਅਸਲੀ ਕਮਿਊਨਿਸਟ ਪਾਰਟੀ ਬਣਾਉਣ ਵਿਚ ਸਫ਼ਲ ਹੋ ਗਏ। ਰਾਏ ਨੇ ਇਸ ਮੌਕੇ ਨੂੰ ਜੀ ਆਇਆਂ ਆਖਿਆ ਕਿਉਂ ਜੋ ਇਹ ਉਨ੍ਹਾ ਦੇ ਚਿਰਾਂ ਤੋਂ ਪਾਲੇ ਹੋਏ ਸੁਪਨੇ ਦੀ ਪਰਵਾਨਗੀ ਸੀ।

1925 ਵਿਚ ਹਿੰਦੁਸਤਾਨ ਵਿਚ ਕਮਿਊਨਿਸਟ ਕੰਮਾਂ ਨੂੰ ਸੇਧ ਦੇਣ ਵਾਲੀ ਸੰਸਥਾ ਵਿਚ ਪਰਿਵਰਤਨ ਆਇਆ। ਇਹ ਕੰਮ ਸੀ. ਪੀ. ਜੀ. ਬੀ ਅਰਥਾਤ ਗ੍ਰੇਟ ਬ੍ਰਿਟੇਨ ਦੀ ਕਮਿਊਨਿਸਟ ਪਾਰਟੀ ਨੂੰ ਸੌਂਪ ਦਿੱਤਾ ਗਿਆ। ਸੀ. ਪੀ. ਜੀ. ਬੀ. ਰੋਜ਼ ਦਿਹਾੜੇ ਦੇ ਕੰਮਾਂ ਨੂੰ ਸੇਧ ਦਿੰਦੀ ਸੀ ਜਦ ਕਿ ਰਾਏ ਆਮ ਤੌਰ ਤੇ ਰਾਹ ਵਖਾਉਂਦੇ ਸਨ। "ਵੈਨਗਾਰਡ" ਨਿਕਲਦਾ ਰਿਹਾ ਅਤੇ ਰਾਏ ਭਾਰਤ ਵਿਚ ਦੇ ਕਮਿਊਨਿਸਟ ਆਗੂਆਂ ਨਾਲ ਚਿੱਠੀ ਪੱਤਰੀ ਕਰਦੇ ਰਹੇ। ਆਪਣੇ ਖ਼ਤਾਂ ਵਿਚ ਉਹ ਉਨ੍ਹਾਂ ਨਾਲ ਰਾਜਨੀਤੀ ਦੀਆਂ ਚਾਲਾਂ ਅਤੇ ਦਾਓ ਪੇਚਾਂ ਦੀ ਸਮੱਸਿਆ ਉਤੇ ਚਰਚਾ ਕਰਦੇ ਸਨ। ਉਨ੍ਹਾਂ ਵਿਚੋਂ ਇਕ ਇਹ ਵੀ ਸੀ ਕਿ 1927-28 ਦੇ ਉਸ ਕਾਲ ਦੇ ਵਿਚ ਮਜ਼ਦੂਰਾਂ ਅਤੇ ਕਿਰਤੀਆਂ ਦੀਆਂ ਜਿਨ੍ਹਾਂ ਪਾਰਟੀਆਂ ਦਾ ਵਿਕਾਸ ਹੋਇਆ ਸੀ ਉਨ੍ਹਾਂ ਦੀ ਭੂਮਿਕਾ ਕੀ ਹੋਵੇ। ਉਸ ਸਮੇਂ ਦੇ ਇਕ ਮਸ਼ਹੂਰ ਖ਼ਤ ਦਾ ਨਾਂ 'ਅਸੰਬਲੀ ਚਿੱਠੀ' ਹੈ ਜਿਸ ਦਾ ਇਹ ਨਾਂ ਇਸ ਲਈ ਪਿਆ ਕਿ ਇਹ 1928 ਵਿਚ ਅਸੰਬਲੀ ਵਿਚ ਪੜ੍ਹੀ ਗਈ ਸੀ। ਇਸ ਕਾਲ ਵਿਚ 1927 ਦੇ ਪਹਿਲੇ ਅੱਠ ਮਹੀਨੇ ਰਾਏ ਚੀਨ ਵਿਚ ਸਨ ਇਸ ਲਈ ਉਹ ਭਾਰਤੀ ਕਮਿਊਨਿਸਟਾਂ ਨੂੰ ਕੋਈ ਅਗਵਾਈ ਨਹੀਂ ਸਨ ਦੇ ਸਕਦੇ। ਆਮ ਤੌਰ ਤੇ ਰਾਏ ਅਤੇ ਸੀ. ਪੀ. ਜੀ. ਬੀ. ਦੀਆਂ ਦੱਸੀਆਂ ਹੋਈਆਂ ਲਾਈਨਾਂ ਵਿਚ ਕੋਈ ਵਿਰੋਧ ਨਹੀਂ ਸੀ ਹੁੰਦਾ। ਦੁਨੀਆਂ ਅਤੇ ਭਾਰਤ ਦੀ ਸਥਿਤੀ ਬਾਰੇ ਦੋਹਾਂ ਦੇ ਵਿਚਾਰ ਮਿਲਦੇ ਸਨ ਜੋ ਕਿ ਰਾਏ ਦੀ ਪੁਸਤਕ ਭਾਰਤੀ ਰਾਜਨੀਤੀ ਦਾ ਭਵਿੱਖ (Future of Indian Politics) ਅਤੇ ਰਜਨੀ ਪਾਮ ਦੱਤ ਦੀ ਆਧੁਨਿਕ ਭਾਰਤ (Modern India) ਤੋਂ ਵੀ ਸਾਬਤ ਹੁੰਦਾ ਹੈ।

ਛੇਵੀਂ ਕਮਿੰਟਰਨ ਕਾਂਗਰਸ ਪਿਛੋਂ ਇਨ੍ਹਾਂ ਦੇ ਵਿਚਕਾਰ ਵਿਰੋਧ ਆਉਣ ਲੱਗਾ ਅਤੇ ਰਾਏ ਦੇ ਨਭਾਗਾਂ ਨੂੰ ਉਨ੍ਹਾਂ ਨੂੰ, ਸਾਰਾ ਕੰਮ ਜੋ ਉਨ੍ਹਾਂ ਨੇ ਭਾਰਤੀ ਕਮਿਊਨਿਸਟ ਪਾਰਟੀ ਨੂੰ ਬਣਾਉਣ ਲਈ ਕੀਤਾ ਸੀ, ਕਾਂਗਰਸ ਲਈ ਪਾਗਲਾਂ ਵਾਲੇ ਵਿਰੋਧ ਦੇ ਕਾਰਨ, ਬਰਬਾਦ ਹੁੰਦੇ ਵੇਖਣਾ ਪਿਆ ਅਤੇ ਉਹ ਵੀ ਉਦੋਂ ਜਦ ਕਿ ਇਹ ਸਾਮਰਾਜਵਾਦ ਦੇ ਖ਼ਿਲਾਫ਼ ਇਕ ਜਨ ਅੰਦੋਲਨ ਦਾ ਰੂਪ ਧਾਰਨ ਲੱਗੀ ਸੀ। ਇਥੇ ਆ ਕੇ ਰਾਏ ਕਮਿੰਟਰਨ ਨਾਲੋਂ ਵੱਖਰਾ ਰਸਤਾ ਅਪਣਾਉਣ ਤੇ ਮਜ਼ਬੂਰ ਹੋ ਗਏ। ਅਗਲੇ ਅਧਿਆਏ ਵਿਚ ਇਸ ਦੇ ਵਿਕਾਸ ਦੀ ਚਰਚਾ ਚੱਲੇਗੀ।

# 6. ਚੀਨ ਯਾਤਰਾ

1927 ਦੇ ਸ਼ੁਰੂ ਵਿਚ ਕਮਿਨਟਰਨ ਨੇ ਰਾਏ ਨੂੰ ਆਪਣੇ ਪ੍ਰਤੀਨਿਧੀ ਦੇ ਤੌਰ ਤੇ ਚੀਨ ਭੇਜਿਆ ਤਾਂ ਜੋ ਉਹ ਉਸ ਨਵੇਂ ਥੀਸਿਸ ਨੂੰ, ਜਿਸ ਨੂੰ ਉਨ੍ਹਾਂ ਨੇ ਸਵੀਕਾਰ ਕੀਤਾ ਸੀ, ਆਪਣੀ ਨਿਗਰਾਨੀ ਹੇਠ ਲਾਗੂ ਕਰਵਾ ਸਕਣ। ਈ.ਸੀ.ਸੀ.ਆਈ. ਨੇ 1926 ਨਵੰਬਰ ਨੂੰ ਆਪਣੀ ਮਾਸਕੋ ਦੀ ਬੈਠਕ ਵਿਚ ਜਿਸ ਥੀਸਿਸ ਨੂੰ ਪਾਸ ਕੀਤਾ ਸੀ ਉਸ ਨੂੰ ਤਿਆਰ ਕਰਨ ਵਿਚ ਰਾਏ ਦਾ ਬਹੁਤਾ ਵੱਡਾ ਹੱਥ ਸੀ।[1] ਉਸ ਥੀਸਿਸ ਦਾ ਮੂਲ ਨੁਕਤਾ ਇਹ ਸੀ ਕਿ ਅਗੇ ਨੂੰ ਚੀਨੀ ਇਨਕਲਾਬ ਦਾ ਵਿਕਾਸ ਜ਼ਰੱਈ ਇਨਕਲਾਬ ਦੇ ਰੂਪ ਵਿਚ ਹੋਣਾ ਚਾਹੀਦਾ ਹੈ ਅਤੇ ਕਮਿਨਟਾਂਗ ਨਾਲ ਉਸ ਦੇ ਸੰਬੰਧ ਨੂੰ ਕਿਸੇ ਭਾਵ ਗੰਢ ਦੇ ਰੂਪ ਵਿਚ ਨਹੀਂ ਵੇਖਿਆ ਜਾਣਾ ਚਾਹੀਦਾ।

ਕਮਿੰਟਰਨ ਅਤੇ ਰੂਸੀ ਸਰਕਾਰ ਚੀਨ ਦੇ ਬਦਲਦੇ ਹੋਏ ਹਾਲਾਤ ਵਿਚ ਬਹੁਤ ਦਿਲਚਸਪੀ ਲੈ ਰਹੇ ਸਨ। ਰੂਸੀ ਸਰਕਾਰ ਆਪਣੇ ਵਿਰੋਧੀ ਸਾਮਰਾਜਵਾਦੀ ਧੜਿਆਂ ਨੂੰ ਜਿਨ੍ਹਾਂ ਨੇ ਕਿ ਆਪਣੀਆਂ ਫ਼ੌਜੀ ਕਾਰਵਾਈਆਂ, ਤਜਾਰਤ ਅਤੇ ਸ਼ਰੀਕ ਧਾੜਵੀਆਂ ਰਾਹੀਂ ਚੀਨ ਉਤੇ ਕਬਜ਼ਾ ਕਰ ਰਖਿਆ ਸੀ, ਕਮਜ਼ੋਰ ਕਰਨਾ ਚਾਹੁੰਦੀ ਸੀ। ਉਨ੍ਹਾਂ ਦੇ ਮੁਕਾਬਲੇ ਵਿਚ ਇਨ੍ਹਾਂ ਨੇ ਜੁਲਾਈ 1919 ਨੂੰ ਆਪਣੇ ਸਾਰੇ ਵਿਸ਼ੇਸ਼ ਅਧਿਕਾਰ ਜੋ 'ਜ਼ਾਰ' ਸਰਕਾਰ ਨੇ ਪ੍ਰਾਪਤ ਕੀਤੇ ਸਨ, ਤਿਆਗ ਦਿੱਤੇ। ਇਨ੍ਹਾਂ ਨੇ ਉਸ ਕੌਮੀ ਲਹਿਰ ਦਾ, ਜੋ ਦੇਸ਼ ਨੂੰ ਇਕ ਸੂਤਰ ਵਿਚ ਪਰੋਣਾ ਅਤੇ ਸਾਮਰਾਜਵਾਦੀ ਦਬਾਅ ਅਤੇ ਸੋਸ਼ਣ ਤੋਂ ਬਚਾਉਣਾ ਚਾਹੁੰਦੀ ਸੀ, ਸਵਾਗਤ ਹੀ ਨਹੀਂ ਕੀਤਾ ਸਗੋਂ ਉਸ ਦੀ ਮੱਦਦ ਕੀਤੀ। ਚੀਨ ਵਿਚ ਕਮਿੰਟਰਨ ਦੀ ਦਿਲਚਸਪੀ 1920 ਤੋਂ ਸ਼ੁਰੂ ਹੋਈ। ਦੋ ਵਰ੍ਹਿਆਂ ਪਿਛੋਂ ਕਮਿਨਟਾਂਗ ਦੀ ਮੁੜ ਜਥੇਬੰਦੀ ਕੀਤੀ ਗਈ ਅਤੇ ਮਾਸਕੋ ਦੀ ਸਲਾਹ ਨਾਲ ਕਮਿਊਨਿਸਟ ਇਸ ਦੇ ਵਿਚ ਸ਼ਾਮਿਲ ਹੋ ਗਏ। ਸ਼ੁਰੂ ਸ਼ੁਰੂ ਵਿਚ ਸਾਰੇ ਰੂਸੀ ਨੇਤਾਵਾਂ ਨੇ, ਜਿਨ੍ਹਾਂ ਦੇ ਵਿਚ ਟ੍ਰਾਟਸਕੀ ਵੀ ਸ਼ਾਮਿਲ ਸਨ, ਇਸ ਦੀ ਮੱਦਦ ਕੀਤੀ। ਰਾਏ ਦਾ ਵੀ ਇਹੀ ਵਿਚਾਰ ਸੀ।

ਕਮਿਨਟਾਂਗ ਵਿਚ ਸ਼ਾਮਿਲ ਹੋਣਾ ਕਮਿਊਨਿਸਟਾਂ ਲਈ ਬਹੁਤ ਫ਼ਾਇਦੇਮੰਦ ਰਿਹਾ।

ਅਤੇ ਇਸ ਦੇ ਨਾਲ ਮਜ਼ਦੂਰਾਂ ਅਤੇ ਕਿਰਤੀਆਂ ਤੋਂ ਉਨ੍ਹਾਂ ਨੂੰ ਬਹੁਤ ਸਹਿਯੋਗ ਪ੍ਰਾਪਤ ਹੋਇਆ। ਉਸੇ ਮੱਦਦ ਦੇ ਸਿਰ ਤੇ ਇਹ ਸਮੂਹਿਕ ਸੰਸਥਾਵਾਂ ਸਰਕਾਰ ਅਤੇ ਸੈਨਾ ਵਿਚ ਬਹੁਤ ਮਹੱਤਵਪੂਰਨ ਥਾਵਾਂ ਪ੍ਰਾਪਤ ਕਰ ਸਕੀਆਂ।

ਫਿਰ ਵੀ 1920 ਵਿਚ ਕੁਝ ਉਲਝਣਾਂ ਪੈ ਗਈਆਂ। ਕਮਿਨਟਾਂਗ ਵਿਚੋਂ ਕਈ ਲੋਕੀਂ ਜੋ ਜ਼ਿਮੀਂਦਾਰਾਂ ਅਤੇ ਸਰਮਾਏਦਾਰਾਂ ਦੇ ਹਿੱਤਾਂ ਦੇ ਪ੍ਰਤੀਨਿਧੀ ਸਨ ਉਹ ਕਮਿਊਨਿਸਟਾਂ ਨਾਲ ਸੰਬੰਧ ਨਹੀਂ ਜੋੜਨਾ ਚਾਹੁੰਦੇ ਸਨ। ਨੈਸ਼ਨਲਿਸਟ ਫ਼ੌਜ ਦਾ ਸੈਨਾਪਤੀ ਚਿਆਂਗਕਾਈ ਸ਼ੇਕ ਕਮਿਊਨਿਸਟਾਂ ਦੇ ਖ਼ਿਲਾਫ਼ ਸੀ। ਉਹਨੇ ਪਹਿਲਾਂ ਤਾਂ ਮਾਰਚ 1926 ਵਿਚ ਕੈਂਟਨ ਵਿਚ ਅਤੇ ਮੁੜ 27 ਅਪ੍ਰੈਲ ਨੂੰ ਸ਼ਿੰਘਾਈ ਵਿਚ ਉਨ੍ਹਾਂ ਦੇ ਖ਼ਿਲਾਫ਼ ਵਿਦਰੋਹ ਕੀਤਾ। ਅੰਤ ਨੂੰ ਕਮਿਨਟਾਂਗ ਖੱਬੇ ਅਤੇ ਸੱਜੇ ਦੋ ਹਿੱਸਿਆਂ ਵਿਚ ਵੱਟ ਗਈ।

ਕਮਿਊਨਿਸਟ ਕਮਿਨਟਾਂਗ ਦੇ ਖੱਬੇ ਪੱਖ ਦੀ ਹਮਾਇਤ ਕਰਦੇ ਸਨ ਪਰ ਪਿਛੋਂ ਜਾ ਕੇ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਦੋਵਾਂ ਵਿਚ ਕੋਈ ਬਹੁਤ ਫ਼ਰਕ ਨਹੀਂ। ਕਮਿਨਟਾਂਗ ਜਿਹੜੀ ਕਿ ਇਹ ਸਾਰੇ ਪਰਿਵਰਤਨ ਵੇਖ ਰਹੀ ਸੀ, ਉਸ ਨੇ ਆਪਣੀ ਨਵੰਬਰ 1926 ਦੀ ਬੈਠਕ ਵਿਚ ਇਸ ਤੇ ਵਿਚਾਰ ਕੀਤਾ ਅਤੇ ਫ਼ੈਸਲਾ ਹੋਇਆ ਕਿ ਜੋ ਲਾਈਨ ਹੁਣ ਤਕ ਅਪਣਾਈ ਗਈ ਸੀ ਉਸ ਨੂੰ ਬਦਲਣਾ ਜ਼ਰੂਰੀ ਸੀ। ਇਸ ਕੰਮ ਲਈ ਉਨ੍ਹਾਂ ਨੇ ਰਾਏ ਨੂੰ ਪਰਿਵਰਤਨ ਲਿਆਉਣ ਲਈ ਉਥੇ ਭੇਜ ਦਿੱਤਾ। ਫਿਰ ਵੀ ਉਹਨੇ ਕਮਿਨਟਾਂਗ ਦੇ ਖੱਬੇ ਪੱਖ ਨਾਲ ਆਪਣਾ ਸੰਬੰਧ ਬਣਾਈ ਰੱਖਿਆ।

ਰਾਏ ਦਾ ਪੁਰਾਣਾ ਦੋਸਤ ਬਾਰੋਡਿਨ ਉਦੋਂ ਚੀਨ ਵਿਚ ਸੀ। ਉਹ 1923 ਤੋਂ ਉਥੇ ਸੀ। ਉਹ ਚੀਨੀ ਕਮਿਊਨਿਸਟ ਪਾਰਟੀ ਅਤੇ ਕੌਮੀ ਸਰਕਾਰ ਦਾ ਮੁਖ ਸਲਾਹਕਾਰ ਸੀ। ਉਨ੍ਹਾਂ ਦੇ ਨਾਲ ਜਨਰਲ ਗੇਲਾਨ ਜਾਂ ਬਲੂਚਰ ਸਮੇਤ ਕਈ ਰੂਸੀ ਸਲਾਹਕਾਰ ਸਨ। ਬਾਰੋਡਿਨ ਨੂੰ ਕਮਿਨਟਾਂਗ ਦੀ ਨਵੀਂ ਲਾਈਨ ਪਸੰਦ ਨਹੀਂ ਸੀ। ਇਸ ਕਰਕੇ ਉਹਦਾ ਰਾਏ ਨਾਲ ਗੰਭੀਰ ਮਤਭੇਦ ਸੀ ਅਤੇ ਇਸ ਲਈ ਉਸ ਨੂੰ ਲਾਗੂ ਕਰਨ ਵਿਚ ਉਹਨੇ ਉਹਦੀ ਕੋਈ ਮੱਦਦ ਨਾ ਕੀਤੀ। ਬਟੂਏ ਦੀ ਡੋਰ ਉਹਦੇ ਹੱਥ ਵਿਚ ਸੀ ਅਤੇ ਉਹਨੂੰ ਸੀ. ਸੀ. ਪੀ. ਦੇ ਆਗੂ ਚੇਨ-ਤੁ-ਸਿਊ ਦਾ ਸਹਿਯੋਗ ਪ੍ਰਾਪਤ ਸੀ।

ਰਾਏ ਦੇ ਨਾਲ ਇਕ ਕੌਮਾਂਤਰੀ ਮਜ਼ਦੂਰਾਂ ਦਾ ਡੈਲੀਗੇਸ਼ਨ ਵੀ ਗਿਆ ਸੀ। ਉਸ ਤੋਂ ਛੁਟ, ਉਸ ਦੇ ਵਿਚ ਇੰਗਲੈਂਡ ਦੇ ਟਾਮ ਯਾਨ, ਫਰਾਂਸ ਦੇ ਜੈਕਸ ਡੋਰੀਓ ਅਤੇ ਅਮਰੀਕਾ ਦੇ ਅਰਲ ਬਰਾਉਡਰ ਸ਼ਾਮਿਲ ਸਨ। ਇਹਨੇ ਪੈਨ ਪੈਸੀਫਿਕ ਕਾਨਫਰਾਂਸ ਵਿਚ ਜਿਹੜੀ ਕਿ 1 ਮਈ ਨੂੰ ਹੋਣੀ ਸੀ, ਸ਼ਾਮਿਲ ਹੋਣਾ ਸੀ ਅਤੇ ਰਾਏ ਦੀ ਇੱਛਾ ਸੀ ਕਿ ਭਾਰਤੀ ਡੈਲੀਗੇਸ਼ਨ ਵੀ ਇਸ ਦੇ ਵਿਚ ਹਾਜ਼ਰ ਹੋਵੇ। ਇਹ ਹੋ ਨਾ ਸਕਿਆ ਕਿਉਂ ਜੋ ਭਾਰਤ ਸਰਕਾਰ ਨੇ ਭਾਰਤੀ ਮਜ਼ਦੂਰ ਨੇਤਾਵਾਂ ਦੇ ਜੋ ਇਸ ਦੇ ਵਿਚ ਸ਼ਾਮਿਲ ਹੋਣਾ

ਚਾਹੁੰਦੇ ਸਨ ਪਾਸਪੋਰਟਾਂ ਨੂੰ ਮਨਜ਼ੂਰੀ ਨਾ ਦਿੱਤੀ। ਅਖ਼ੀਰ ਨੂੰ ਮਈ ਦੇ ਅੰਤ ਵਿਚ ਇਹ ਸੰਮੇਲਨ ਹਾਂਕੋ ਵਿਚ ਹੋਇਆ।

ਰਾਏ ਅਤੇ ਉਨ੍ਹਾਂ ਦਾ ਡੈਲੀਗੇਸ਼ਨ ਫ਼ਰਵਰੀ 1927 ਨੂੰ ਕੈਂਟਨ ਪਹੁੰਚਿਆ। ਕੌਮੀ ਸਰਕਾਰ ਉਦੋਂ ਤਕ ਥਾਂ ਪਰਿਵਰਤਨ ਕਰਕੇ ਹਾਂਕੋ ਵਿਚ ਪਹੁੰਚ ਚੁੱਕੀ ਸੀ, ਜਿਹੜੇ ਕਿ ਤਿੰਨ ਅੜੋਸ ਪੜੋਸ ਦੇ ਸ਼ਹਿਰਾਂ ਨੂੰ ਮਿਲਾ ਕੇ ਵੂਹਾਨ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਉਨ੍ਹਾਂ ਨੇ ਉਥੇ ਜਾਣਾ ਸੀ ਪਰ ਉਨ੍ਹਾਂ ਨੂੰ ਤਿੰਨ ਸਪਤਾਹ ਤਕ ਕੈਂਟਨ ਵਿਚ ਹੀ ਰੁਕਣਾ ਪੈ ਗਿਆ। ਇਕ ਹਵਾਈ ਜਹਾਜ਼ ਨੇ ਉਨ੍ਹਾਂ ਨੂੰ ਹਾਂਕੋ ਲੈ ਕੇ ਜਾਣਾ ਸੀ ਪਰ ਕਿਸੇ ਇੰਜਣ ਦੀ ਖ਼ਰਾਬੀ ਕਾਰਨ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਅਜਿਹੀਆਂ ਕੁਰਸੀਆਂ ਰਾਹੀਂ ਸਫ਼ਰ ਕਰਨਾ ਪਿਆ ਜਿਨ੍ਹਾਂ ਨੂੰ ਕੁਲੀਆਂ ਨੇ ਚੁਕਿਆ। ਇਸ ਸਫ਼ਰ ਵਿਚ ਪੰਜ ਹਫ਼ਤੇ ਲਗ ਗਏ ਅਤੇ ਜਦ ਤਕ ਇਹ ਹਾਂਕੋ ਪਹੁੰਚੇ ਅਪ੍ਰੈਲ ਦਾ ਮਹੀਨਾ ਆ ਗਿਆ। ਇਸ ਲੰਮੇ ਸਫ਼ਰ ਵਿਚ ਪਿੰਡਾਂ ਵਿਚੋਂ ਦੀ ਲੰਘਦੇ ਹੋਏ ਰਾਏ ਨੂੰ ਸਾਰੇ ਹਾਲਾਤ ਸਮਝਣ ਦਾ ਮੌਕਾ ਮਿਲ ਗਿਆ ਪਰ ਇਸ ਤੋਂ ਵੀ ਜ਼ਰੂਰੀ ਗੱਲ ਸੀ. ਸੀ. ਪੀ. ਅਤੇ ਕਮਿਨਟਾਂਗ ਦੇ ਆਗੂਆਂ ਨਾਲ ਗੱਲਬਾਤ ਕਰਨਾ ਸੀ ਜਿਸ ਵਿਚ ਕਿ ਆਉਣ-ਜਾਣ ਦੇ ਸਾਧਨਾਂ ਦੀ ਗੜਬੜ ਕਰਕੇ ਬਹੁਤ ਦੇਰ ਹੋ ਗਈ।

ਜਦੋਂ ਤਕ ਰਾਏ ਕੈਂਟਨ ਪਹੁੰਚੇ ਤਦੋਂ ਤਕ ਕਮਿਨਟਾਂਗ ਦੇ ਸੱਜੇ ਪੱਖ ਅਤੇ ਖੱਬੇ ਪੱਖ ਜਿਸ ਨੂੰ ਕਿ ਕਮਿਊਨਿਸਟਾਂ ਦਾ ਸਹਿਯੋਗ ਪ੍ਰਾਪਤ ਸੀ, ਦਾ ਵਿਰੋਧ ਬਹੁਤ ਗੰਭੀਰ ਹੋ ਚੁਕਿਆ ਸੀ। ਸਰਕਾਰ ਦਾ ਕੇਂਦਰ ਕਿਹੜੀ ਥਾਂ ਹੋਵੇ, ਉਹ ਨਾਨਕਿੰਗ ਹੋਵੇ ਜਾਂ ਵੂਹਾਨ, ਵਾਂਗ-ਚਿੰਗ-ਵੀ ਨੂੰ ਮੁੜ ਕੇ ਆਉਣ ਦਾ ਸੱਦਾ ਦਿੱਤਾ ਜਾਵੇ ਜਾਂ ਨਹੀਂ, ਅਤੇ ਸਭ ਤੋਂ ਪ੍ਰਮੁੱਖ ਗੱਲ ਇਹ ਸੀ ਕਿ ਕਮਿਊਨਿਸਟਾਂ ਨਾਲ ਗੱਠਜੋੜ ਕੀਤਾ ਜਾਵੇ ਜਾਂ ਨਹੀਂ, ਇਨ੍ਹਾਂ ਸਭ ਬਾਰੇ ਮਤਭੇਦ ਸੀ। ਪਰ ਖੱਬੀ ਪੱਖ ਦੀ ਕਮਿਨਟਾਂਗ ਅਤੇ ਕਮਿਊਨਿਸਟ ਕੇਂਦਰਾਂ ਵਿਚ ਇਸ ਦੇ ਬਾਰੇ ਵਿਚ ਗੱਲ ਕਰਨ ਤੋਂ ਬੜੀ ਅਜੀਬ ਹਿਚਕ ਸੀ। ਕਮਿਊਨਿਸਟ ਪਾਰਟੀ ਦੀ ਕੇਂਦਰੀ 'ਕਮੇਟੀ' ਨੂੰ ਇਹ ਪਤਾ ਸੀ ਕਿ ਕਮਿਨਟਾਂਗ ਵਿਚ ਕਮਿਊਨਿਸਟ ਵਿਰੋਧੀ ਭਾਵਨਾਵਾਂ ਜ਼ੋਰ ਫੜ ਚੁਕੀਆਂ ਹਨ ਅਤੇ ਸੱਜੇ ਪੱਖ ਵਾਲਿਆਂ ਦੇ ਨਰਮ ਖ਼ਿਆਲੀਏ ਤੱਤਾਂ ਨੂੰ ਜਿੱਤ ਲੈਣ ਦਾ ਡਰ ਹੈ। ਰਾਏ ਇਸ ਖ਼ਤਰੇ ਨੂੰ ਕੈਂਟਨ ਵਿਚ ਹੀ ਭਾਂਪ ਗਏ ਸਨ ਅਤੇ ਉਨ੍ਹਾਂ ਨੇ ਇਸ ਦੇ ਬਾਰੇ ਵਿਚ ਚੇਤਾਵਨੀ ਵੀ ਦੇ ਦਿੱਤੀ ਸੀ। ਪਰ ਕਿਉਂਕਿ ਸੀ. ਸੀ. ਪੀ. ਹਾਲੀਂ ਖੁਲ੍ਹੇ ਤੌਰ ਤੇ ਚਿਆਂਗ ਕਾਈ ਸ਼ੇਕ ਦੇ ਖ਼ਿਲਾਫ਼ ਬੋਲਣ ਨੂੰ ਤਿਆਰ ਨਹੀਂ ਸੀ। ਇਹ ਚੇਤਾਵਨੀ ਕੁਝ ਗੁੱਝੀ ਅਤੇ ਸਾਧਾਰਨ ਹੀ ਹੋਣੀ ਸੀ। ਇਹ ਖ਼ਤਰਾ ਜਿਸ ਦੀ ਰਾਏ ਨੇ ਕਲਪਨਾ ਕਰ ਲਈ ਸੀ, 12 ਅਪ੍ਰੈਲ ਨੂੰ ਰਾਏ ਦੇ ਹਾਂਕੋ ਪਹੁੰਚਣ ਤੋਂ ਕੁਝ ਹੀ ਦਿਨ ਪਿਛੋਂ ਸ਼ਾਮਲ ਹੋ ਗਿਆ ਜਦ ਕਿ ਚਿਆਂਗ ਕਾਈ ਸ਼ੇਕ ਨੇ ਸ਼ਿੰਘਾਈ ਵਿਚ ਕਮਿਊਨਿਸਟਾਂ ਦਾ ਖ਼ੂਨ ਕਰ ਦਿਤਾ। ਤਦ ਕਮਿਨਟਾਂਗ ਦਾ ਟੁੱਟ ਜਾਣਾ ਯਥਾਰਥ ਰੂਪ ਧਾਰ ਗਿਆ। ਉਦੋਂ ਦੇ

ਚਿਆਂਗ ਕਾਈ ਸ਼ੇਕ ਦੀ ਅਗਵਾਈ ਵਿਚ ਦੋ ਕੌਮੀ ਸਰਕਾਰਾਂ ਸਨ, ਹਾਂਕੋ ਵਿਚ ਖੱਬੇ ਪੱਖ ਦੀ ਅਤੇ ਨੈਨਕਿੰਗ ਵਿਚ ਸੱਜੇ ਪੱਖ ਦੀ।

ਕਮਿਨਟਾਂਗ ਦੇ ਵਿਚ ਫੁੱਟ ਪੈਣ ਪਿਛੋਂ ਰਾਏ ਅਤੇ ਬਾਰੋਡਿਨ ਅਤੇ ਹੋਰ ਕਮਿਊਨਿਸਟ ਨੇਤਾਵਾਂ ਦੇ ਵਿਚਕਾਰ ਵਿਰੋਧ ਹੋਰ ਵੀ ਤਿੱਖਾ ਹੋ ਗਿਆ। ਇਹ ਮੱਤਭੇਦ ਕਈ ਗੱਲਾਂ ਬਾਰੇ ਸਨ ਪਰ ਉਨ੍ਹਾਂ ਦੇ ਮੁੱਖ ਕੇਂਦਰ ਤਿੰਨ ਸਨ, ਸਮੱਸਿਆਵਾਂ ਇਹ ਸਨ—ਪਹਿਲੀ, ਦੂਜੀ ਉਤਰੀ ਮੁਹਿੰਮ, ਦੂਜੀ, ਕਿਰਤੀਆਂ ਦੀ ਬਗ਼ਾਵਤ। ਤੀਜੀ ਗੱਲ ਜੂਨ ਵਿਚ ਬਹੁਤ ਹੀ ਮਹੱਤਵਪੂਰਨ ਹੋ ਗਈ ਜਦ ਕਿ ਰਾਏ ਦੇ ਅਨੁਸਾਰ ਖੱਬੇ ਪੱਖ ਦੀ ਕਮਿਨਟਾਂਗ ਸਾਥੀ ਨਾ ਰਹਿ ਕੇ ਸਗੋਂ ਦੁਸ਼ਮਣ ਅਤੇ ਇਨਕਲਾਬ ਵਿਰੋਧੀ ਸਾਧਨ ਬਣ ਗਈ ਕਿਉਂਕਿ ਉਦੋਂ ਤਕ ਇਸ ਨੇ ਕਿਸਾਨਾਂ ਅਤੇ ਮਜ਼ਦੂਰਾਂ ਦੇ ਖਿਲਾਫ਼ ਯੁੱਧ ਸ਼ੁਰੂ ਕਰ ਦਿੱਤਾ ਸੀ ਅਤੇ ਚਿਆਂਗ ਕਾਈ ਸ਼ੇਕ ਦੀ ਅਗਵਾਈ ਹੇਠ ਚਲਦੇ ਹੋਏ ਸੱਜੇ ਪੱਖ ਨਾਲ ਸਮਝੌਤੇ ਦੀ ਦਿਸ਼ਾ ਵੱਲ ਵਧ ਰਹੀ ਸੀ। ਰਾਏ ਨੇ ਬਾਰੋਡਿਨ ਅਤੇ ਹੋਰਨਾਂ ਦੀ ਗੱਲ ਨੂੰ ਸਵੀਕਾਰਦੇ ਹੋਏ ਖੱਬੇ ਪੱਖ ਵਾਲੀ ਕਮਿਨਟਾਂਗ ਨਾਲ ਗੱਠਜੋੜ ਦੀ ਜ਼ਰੂਰਤ ਮਹਿਸੂਸ ਕੀਤੀ ਸੀ ਪਰ ਉਨ੍ਹਾਂ ਨੇ ਇਸ ਗੱਲ ਉਤੇ ਖ਼ਾਸ ਜ਼ੋਰ ਦਿੱਤਾ ਸੀ ਕਿ ਇਹ ਗੱਠਜੋੜ ਕਿਸੇ ਲਕਸ਼ ਨੂੰ ਸਿੱਧ ਕਰਨ ਲਈ ਸੀ ਅਤੇ ਉਸ ਲਕਸ਼ ਦੇ ਸਿੱਧ ਹੁੰਦੇ ਹੀ ਖ਼ਤਮ ਹੋ ਜਾਣਾ ਚਾਹੀਦਾ ਹੈ।

ਇਨ੍ਹਾਂ ਮੱਤਭੇਦਾਂ ਬਾਰੇ 27 ਅਪ੍ਰੈਲ ਤੋਂ ਅੱਗੇ ਨੂੰ ਹਾਂਕੋ ਵਿਚ ਦੋ ਹਫ਼ਤੇ ਤਕ ਹੋਈ ਸੀ.ਸੀ.ਪੀ. ਦੀ ਪੰਜਵੀਂ ਕਾਂਗਰਸ ਵਿਚ ਬਹਿਸ ਹੋਈ ਸੀ। ਰਾਏ ਨੇ ਆਪਣਾ ਦ੍ਰਿਸ਼ਟੀਕੋਨ ਪ੍ਰਸਤੁਤ ਕੀਤਾ ਜੋ ਬਾਰੋਡਿਨ ਅਤੇ ਚੈਨ-ਤੂ-ਸ਼ਿਊ ਦੇ ਬਿਲਕੁਲ ਉਲਟ ਸੀ। ਸਾਰੀਆਂ ਗੱਲਾਂ ਵਿਚ ਕਾਂਗਰਸ ਨੇ ਰਾਏ ਦਾ ਪੱਖ ਲਿਆ ਅਤੇ ਸਾਰੇ ਫ਼ੈਸਲੇ ਉਨ੍ਹਾਂ ਦੇ ਸੁਝਾਵਾਂ ਦੇ ਅਨੁਸਾਰ ਹੋਏ। ਉਹ ਇਸ ਦੇ ਨਤੀਜੇ ਤੋਂ ਬਹੁਤ ਖ਼ੁਸ਼ ਹੋਏ। ਪਰ ਉਨ੍ਹਾਂ ਦੀ ਖ਼ੁਸ਼ੀ ਬਹੁਤਾ ਚਿਰ ਨਾ ਰਹੀ। ਉਨ੍ਹਾਂ ਨੇ ਵੇਖਿਆ ਕਿ ਫ਼ੈਸਲਿਆਂ ਨੂੰ ਲਾਗੂ ਨਹੀਂ ਕੀਤਾ ਜਾ ਰਿਹਾ ਅਤੇ ਉਨ੍ਹਾਂ ਦੇ ਵੱਖੋ-ਵੱਖ ਮਤਲਬ ਕੱਢੇ ਜਾ ਰਹੇ ਹਨ। ਰਾਏ ਕੁਝ ਨਹੀਂ ਕਰ ਸਕਦੇ ਸਨ ਕਿਉਂਕਿ ਸਾਰੀ ਅਸਲੀ ਤਾਕਤ ਬਾਰੋਡਿਨ ਅਤੇ ਚੈਨ-ਤੂ-ਸ਼ਿਊ ਦੇ ਹੱਥ ਵਿਚ ਸੀ। ਉਨ੍ਹਾਂ ਨੇ ਮਾਸਕੋ ਨੂੰ ਬੇਨਤੀ ਕੀਤੀ ਪਰ ਉਨ੍ਹਾਂ ਦਾ ਉੱਤਰ ਬਹੁਤ ਅਸਪਸ਼ਟ ਸੀ।

ਰਾਏ ਦੂਜੀ ਉਤਰੀ ਮੁਹਿੰਮ ਦੇ ਖ਼ਿਲਾਫ਼ ਸਨ ਜਿਸ ਨੂੰ ਕਿ ਉਹ "ਫ਼ੌਜੀ ਤੌਰ ਤੇ ਯਥਾਰਥਹੀਨੀ, ਰਾਜਨੈਤਿਕ ਤੌਰ ਤੇ ਖ਼ਤਰਨਾਕ ਅਤੇ ਸਮਾਜੀ ਤੌਰ ਤੇ ਪ੍ਰਤੀਕ੍ਰਿਆਵਾਦੀ ਸਮਝਦੇ ਸਨ।" ਕਾਂਗਰਸ ਨੇ ਉਨ੍ਹਾਂ ਦੇ ਵਿਚਾਰ ਦੀ ਹਿਮਾਇਤ ਕੀਤੀ ਸੀ। ਪਰ ਜਦ ਵੂਹਾਨ ਸਰਕਾਰ ਨੇ ਸ਼ੁਰੂ ਕੀਤਾ ਤਾਂ ਬਾਰੋਡਿਨ ਅਤੇ ਸੀ. ਸੀ. ਪੀ. ਨੇ ਇਸ ਲਈ ਇਸ ਦੀ ਹਿਮਾਇਤ ਕੀਤੀ ਕਿ ਜੇਕਰ ਉਨ੍ਹਾਂ ਨੇ ਇਸ ਦੀ ਹਾਮੀ ਨਾ ਭਰੀ ਤਾਂ ਖੱਬੇ ਪੱਖ ਦੀ ਕਮਿਨਟਾਂਗ ਨਾਲ ਸੰਬੰਧ ਟੁੱਟ ਜਾਣਗੇ। ਅਖ਼ੀਰ ਨੂੰ ਇਹ ਮੁਹਿਮ

ਛਿਥੀ ਪੈ ਗਈ ਅਤੇ ਇਸ ਨੇ ਕਮਿਨਟਾਂਗ ਦੀਆਂ ਦੋਹਾਂ ਧਿਰਾਂ ਦੇ ਮੇਲ ਦਾ ਰਸਤਾ ਸਾਫ਼ ਕਰ ਦਿਤਾ। ਇਸ ਮੁਹਿੰਮ ਬਾਰੇ ਬਹਿਸ ਇਸ ਗੱਲ ਦੇ ਆਸੇ ਪਾਸੇ ਘੁੰਮਦੀ ਸੀ ਕਿ ਇਨਕਲਾਬ ਨੂੰ ਹੋਰ ਡੂੰਘਾ ਬਣਾਇਆ ਜਾਵੇ ਜਾਂ ਇਸ ਦੇ ਉਲਟ ਇਸ ਨੂੰ ਵਿਸ਼ਾਲ ਰੂਪ ਦਿਤਾ ਜਾਵੇ—ਰਾਏ ਚਾਹੁੰਦੇ ਸਨ ਕਿ ਜੋ ਇਲਾਕੇ ਵੂਹਾਨ ਸਰਕਾਰ ਹੇਠ ਹਨ ਉਥੇ ਕਿਸਾਨਾਂ ਵਿਚ ਇਨਕਲਾਬ ਰਾਹੀਂ ਇਸ ਨੂੰ ਹੋਰ ਡੂੰਘਾ ਬਣਾਇਆ ਜਾਵੇ। ਬਾਰੋਡਿਨ ਅਤੇ ਸੀ. ਸੀ. ਪੀ. ਇਸ ਦਾ ਵਿਰੋਧ ਕਰਦੇ ਸਨ। ਉਨ੍ਹਾਂ ਦਾ ਖ਼ਿਆਲ ਸੀ ਕਿ ਇਹਦੇ ਨਾਲ ਕਮਿਨਟਾਂਗ ਦੇ ਫ਼ੌਜੀ ਅਤੇ ਬਿਸਵੇਦਾਰ ਖ਼ਿਲਾਫ਼ ਹੋ ਜਾਣਗੇ। ਆਪਣੇ ਵਿਆਖਿਆਨਾਂ ਵਿਚ ਰਾਏ ਨੇ ਦੇਸ਼ ਦੇ ਫ਼ੌਜੀ, ਰਾਜਨੀਤਿਕ ਅਤੇ ਸਮਾਜਿਕ ਹਾਲਾਤ ਦੀ ਬਹੁਤ ਚੰਗੀ ਸੂਝ ਦਿਖਾਈ ਹੈ।

ਜਦ ਇਹ ਮੁਹਿੰਮ ਸ਼ੁਰੂ ਹੋਈ, ਜਿਸ ਤਰ੍ਹਾਂ ਕਿ ਰਾਏ ਨੇ ਭਵਿੱਖਵਾਣੀ ਕੀਤੀ ਸੀ, ਸਰਕਾਰ ਨੇ ਜਨ ਸਮੂਹਾਂ ਨੂੰ ਆਪਣੀਆਂ ਕਾਰਵਾਈਆਂ ਬੰਦ ਕਰਨ ਨੂੰ ਕਿਹਾ। ਆਪਣੇ ਵਾਇਦੇ ਪੂਰੇ ਕਰਨ ਦੀ ਥਾਂ ਉਨ੍ਹਾਂ ਹੋਰ ਬਲੀਦਾਨ ਦੇਣ ਨੂੰ ਕਿਹਾ। ਜਦ ਕਿ ਕਾਰਖ਼ਾਨਿਆਂ ਦੇ ਮਜ਼ਦੂਰਾਂ ਨੂੰ ਹੜਤਾਲ ਕਰਨਾ ਵਰਜਿਤ ਸੀ, ਉਨ੍ਹਾਂ ਨੂੰ ਕਿਹਾ ਗਿਆ ਕਿ ਫ਼ੌਜ ਨੂੰ ਰਸਦ ਪਹੁੰਚਾਉਣ ਲਈ ਉਹ ਬਹੁਤੇ ਘੰਟੇ ਕੰਮ ਕਰਨ। ਕੌਮਾਂਤਰੀ ਉਲਝਣਾਂ ਤੋਂ ਬਚਣ ਲਈ ਸਾਮਰਾਜਵਾਦੀ ਵਿਰੋਧ ਵੀ ਤਿਆਗ ਦਿੱਤਾ ਗਿਆ। ਇਸ ਮੁਹਿੰਮ ਨਾਲ ਕਮਿਨਟਾਂਗ ਵਿਚ ਸੈਨਾਵਾਦੀਆਂ ਦੀ ਸਥਿਤੀ ਮਜ਼ਬੂਤ ਹੋ ਗਈ।

ਇਸ ਵਿਚਕਾਰ, ਸੰਘਰਸ਼ ਦੀ ਭਾਵਨਾ ਪਿੰਡਾਂ ਤਕ ਫੈਲ ਗਈ ਅਤੇ ਕਿਰਤੀ ਆਪਣੇ ਪੁਰਾਣੇ ਦੁਸ਼ਮਣ, ਬਿਸਵੇਦਾਰਾਂ ਅਤੇ ਉਨ੍ਹਾਂ ਦੇ ਖ਼ਰੀਦੇ ਹੋਏ ਉਥੋਂ ਦੇ ਰਹਿਣ ਵਾਲੇ ਬਦਮਾਸ਼ਾਂ ਦੇ ਖ਼ਿਲਾਫ਼ ਹਥਿਆਰ ਚੁੱਕ ਕੇ ਉਠ ਖਲੋਤੇ। ਦੂਜੀਆਂ ਥਾਵਾਂ 'ਤੇ ਉਨ੍ਹਾਂ ਨੇ ਜ਼ਿਮੀਂਦਾਰਾਂ ਨੂੰ ਭਜਾ ਦਿੱਤਾ। ਕਮਿਨਟਾਂਗ ਦੇ ਆਗੂਆਂ ਨੇ ਕਮਿਊਨਿਸਟਾਂ ਨੂੰ ਕਿਹਾ ਕਿ ਉਹ ਇਨ੍ਹਾਂ ਵਧੀਕੀਆਂ ਨੂੰ ਰੋਕਣ ਅਤੇ ਕਿਸਾਨਾਂ ਨੂੰ ਨੇਮਬੱਧ ਕਰਨ। ਰਾਏ ਇਨ੍ਹਾਂ ਨੂੰ ਵਧੀਕੀਆਂ ਨਹੀਂ ਸਮਝਦੇ ਸਨ। ਉਹ ਕਿਸਾਨਾਂ ਦੀ ਮਦਦ ਕਰਨ ਅਤੇ ਉਨ੍ਹਾਂ ਨੂੰ ਨੇਮਬੱਧ ਢੰਗ ਨਾਲ ਜ਼ਮੀਨ ਉਤੇ ਕਬਜ਼ਾ ਕਰ ਲੈਣ ਦੇ ਹੱਕ ਵਿਚ ਸਨ। ਉਨ੍ਹਾਂ ਦਾ ਖ਼ਿਆਲ ਸੀ ਕਿ ਕਿਰਤੀਆਂ ਦੀਆਂ ਜਥੇਬੰਦੀਆਂ ਕਰਕੇ ਉਨ੍ਹਾਂ ਨੂੰ ਸਿਆਸੀ ਤਾਕਤ ਦੇ ਦੇਣੀ ਚਾਹੀਦੀ ਹੈ ਤਾਂ ਜੋ ਉਹ ਇਨ੍ਹਾਂ ਜ਼ਿਮੀਂਦਾਰਾਂ ਦੇ ਰਖੇਲ ਗੁੰਡਿਆਂ ਨੂੰ ਨਿਹੱਥੇ ਕਰ ਸਕਣ ਅਤੇ ਇਨਕਲਾਬੀ ਫ਼ੌਜ ਦੀ ਜੜ੍ਹ ਬਣ ਸਕਣ। ਇਸ ਗੱਲ ਤੇ ਵੀ ਰਾਏ ਬਾਰੋਡਿਨ ਅਤੇ ਸੀ. ਸੀ. ਪੀ. ਦੇ ਨੇਤਾਵਾਂ ਵਿਚ ਮੱਤਭੇਦ ਸੀ।

ਸਾਰੇ ਮੱਤਭੇਦ ਮੁੱਖ ਰੂਪ ਵਿਚ ਖੱਬੇ ਪੱਖ ਦੀ ਕਮਿਨਟਾਂਗ ਨਾਲ ਸੰਬੰਧਾਂ ਦੇ ਆਸੇ ਪਾਸੇ ਘੁੰਮਦੇ ਸਨ। ਬਾਰੋਡਿਨ ਚੈਨ-ਤੂ-ਸ਼ਿਊ ਦਾ ਵਿਚਾਰ ਸੀ ਕਿ ਉਨ੍ਹਾਂ ਨੂੰ ਕਾਇਮ ਰਖ ਕੇ ਹੋਰ ਪੱਕਾ ਕਰਨਾ ਚਾਹੀਦਾ ਹੈ ਜਦ ਕਿ ਰਾਏ ਜੂਨ ਤਕ ਇਸ ਨਤੀਜੇ 'ਤੇ ਪਹੁੰਚ ਚੁੱਕੇ ਸਨ ਕਿ ਉਨ੍ਹਾਂ ਦਾ ਮਕਸਦ ਪੂਰਾ ਹੋ ਗਿਆ ਹੈ ਅਤੇ

ਜਨਸਮੂਹਾਂ ਦੀ ਇਨਕਲਾਬੀ ਲਹਿਰ ਦੇ ਹੋਰ ਅੱਗੇ ਵਿਕਾਸ ਲਈ ਇਨ੍ਹਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ। ਕਾਫ਼ੀ ਦਿਨਾਂ ਤਕ ਇਹ ਬਹਿਸ ਚਲਦੀ ਰਹੀ ਅਤੇ ਮਾਸਕੋ ਬੜੇ ਟਾਲਮਟੋਲ ਵਾਲੇ ਅਤੇ ਉਲਟ-ਪੁਲਟ ਨਿਰਦੇਸ਼ ਦਿੰਦਾ ਰਿਹਾ।

ਇਸ ਵਿਚਕਾਰ ਕੁਝ ਸੈਨਾਵਾਦੀਆਂ ਨੇ ਸਭ ਕੁਝ ਆਪਣੇ ਹੱਥ ਲੈ ਕੇ ਕਮਿਊਨਿਸਟਾਂ ਅਤੇ ਉਨ੍ਹਾਂ ਦੀਆਂ ਸੰਸਥਾਵਾਂ ਉਤੇ ਵਾਰ ਸ਼ੁਰੂ ਕੀਤੇ। ਸੀਆ-ਤਾਓ-ਯੂ ਨੇ ਬਗ਼ਾਵਤ ਕਰ ਦਿੱਤੀ ਅਤੇ ਸਰਕਾਰ ਉਤੇ ਕਬਜ਼ਾ ਕਰਨ ਲਈ ਰਾਜਧਾਨੀ ਉਤੇ ਚੜ੍ਹਾਈ ਕਰ ਦਿੱਤੀ। ਲੋਕਾਂ ਨੇ ਆਪ-ਮੁਹਾਰੇ ਉਸਦਾ ਵਿਰੋਧ ਕੀਤਾ ਅਤੇ ਉਹ ਹਾਰ ਗਿਆ ਪਰ ਸਰਕਾਰ ਨੇ ਉਸਦੇ ਖ਼ਿਲਾਫ਼ ਕੋਈ ਕਾਰਵਾਈ ਨਹੀਂ ਕੀਤੀ। ਪੰਦਰ੍ਹਾਂ ਦਿਨਾਂ ਪਿੱਛੋਂ ਚਾਂਗਸ਼ਾ ਵਿਚ ਇਕ ਹੋਰ ਗੰਭੀਰ ਬਗ਼ਾਵਤ ਹੋਈ। ਜਨਰਲ ਕੋਸਿਯਾਂਗ ਅਤੇ ਉਹਦੇ ਹੇਠ ਕੰਮ ਕਰਨ ਵਾਲੇ ਅਫ਼ਸਰਾਂ ਨੇ ਤਖ਼ਤਾ ਉਲਟਣ ਦਾ ਮਤਾ ਪਕਾਇਆ ਜਿਸ ਤਰ੍ਹਾਂ ਕਿ ਰਾਏ ਨੇ ਆਪਣੀ ਪੁਸਤਕ "ਰੈਵੋਲਿਊਸ਼ਨ ਐਂਡ ਕਾਊਂਟਰ, ਰੈਵੋਲਿਊਸ਼ਨ-ਇਨ ਚਾਈਨਾ" ਵਿਚ ਲਿਖਿਆ ਹੈ, "ਉਨ੍ਹਾਂ ਨੇ ਪ੍ਰਾਂਤ ਦੀ ਸਰਕਾਰ ਨੂੰ ਡੇਗ ਕੇ, ਉਸ ਦੇ ਮੈਂਬਰਾਂ ਨੂੰ ਜੇਲ੍ਹ ਵਿਚ ਸੁੱਟ ਦਿੱਤਾ। ਕਮਿਨਟਾਂਗ ਦੀ ਸਥਾਨੀ ਕਮੇਟੀ ਨੂੰ ਭੰਗ ਕਰ ਦਿੱਤਾ, ਕਮਿਨਟਾਂਗ ਦੇ ਕਿਰਤੀ ਵਿਭਾਗ ਰਾਹੀਂ ਚਲਾਇਆ ਹੋਇਆ ਰਾਜਨੀਤੀ ਸੰਬੰਧੀ ਸਕੂਲ ਬੰਦ ਕਰ ਦਿੱਤਾ ਅਤੇ ਜਨ ਜਥੇਬਦੀਆਂ ਤੇ ਕਮਿਊਨਿਸਟਾਂ ਦੇ ਖ਼ਿਲਾਫ਼ ਪ੍ਰਚੱਲਤ ਢੰਗ ਦੇ ਦਬਾਅ ਅਪਣਾ ਲਏ।'[3] ਸਰਕਾਰ ਫਿਰ ਵੀ ਟਸ ਤੋਂ ਮਸ ਨਾ ਹੋਈ। ਉਥੋਂ ਦੇ ਕਮਿਊਨਿਸਟ ਅਤੇ ਕਮਿਨਟਾਂਗ ਦੇ ਫੁਰਤੀਲੇ ਮੈਂਬਰ ਤਖ਼ਤਾ ਉਲਟਣ ਦਾ ਵਿਰੋਧ ਕਰਨਾ ਚਾਹੁੰਦੇ ਸਨ। ਉਨ੍ਹਾਂ ਨੇ ਕਿਸਾਨਾਂ ਨੂੰ ਇਕੱਠੇ ਕੀਤਾ ਅਤੇ ਉਨ੍ਹਾਂ ਵੀਹ ਹਜ਼ਾਰ ਤੋਂ ਵੱਧ ਲੋਕਾਂ ਨੇ ਚਾਂਗਸ਼ਾ ਨੂੰ ਘੇਰ ਲਿਆ। ਫਿਰ ਵੀ ਜਦ ਉਹ ਸ਼ਹਿਰ ਦੇ ਬੂਹੇ ਕੋਲ ਪਹੁੰਚੇ ਤਾਂ ਵੂਹਾਨ ਵਿਚ ਕਮਿਊਨਿਸਟਾਂ ਦੇ ਮੁੱਖ ਕੇਂਦਰ ਨੇ ਉਨ੍ਹਾਂ ਨੂੰ ਨਿਖੇੜ ਕੇ ਮੁੜ ਜਾਣ ਦਾ ਆਦੇਸ਼ ਦੇ ਦਿਤਾ। ਇਨ੍ਹਾਂ ਘਟਨਾਵਾਂ ਤੋਂ ਇਹ ਸਪੱਸ਼ਟ ਸੀ ਕਿ ਸੈਨਾਵਾਦੀ ਕਮਿਊਨਿਸਟਾਂ ਨੂੰ ਕਮਿਨਟਾਂਗ ਵਿਚੋਂ ਕੱਢਣ ਦੀ ਤਿਆਰੀ ਕਰ ਰਹੇ ਸਨ।

ਰਾਏ ਦੇ ਅਨੁਸਾਰ ਸਥਿਤੀ ਖ਼ਾਸੀ ਗੰਭੀਰ ਸੀ ਪਰ ਨਿਰਾਸ਼ਾਪੂਰਨ ਨਹੀਂ ਸੀ। ਉਹ ਇਕ ਪੱਕੇ ਧਾਵੇ ਦੇ ਹੱਕ ਵਿਚ ਸਨ। ਉਨ੍ਹਾਂ ਦੀ ਸਲਾਹ ਰੱਦ ਕਰ ਦਿੱਤੀ ਗਈ। ਕਈ ਵਰ੍ਹਿਆਂ ਪਿੱਛੋਂ ਉਨ੍ਹਾਂ ਨੇ ਆਪਣੀ ਪੁਸਤਕ "ਮਾਈ ਐਕਸਪੀਰੀਏਂਸ ਇਨ ਚਾਈਨਾ" ਵਿਚ ਲਿਖਿਆ, "ਮੈਂ ਕਮਿਊਨਿਸਟ ਪਾਰਟੀ ਦੇ ਅਸੰਭਵ ਰਾਜਸੀ 'ਬਿਊਰੋ' ਦੇ ਉਤੋਂ ਦੀ ਹੋ ਕੇ ਕੰਮ ਕਰਨਾ ਚਾਹਿਆ। ਮੈਂ ਕੇਂਦਰੀ ਕਮੇਟੀ ਦੀ ਯੋਜਨਾ ਮੀਟਿੰਗ ਬੁਲਾਉਣ ਅਤੇ ਉਹਦੇ ਵਿਚ ਉਥੋਂ ਦੇ ਨੇਤਾਵਾਂ ਦੇ ਸ਼ਾਮਿਲ ਹੋਣ ਦੀ ਮੰਗ ਕੀਤੀ। ਇਸ ਮੰਗ ਦਾ ਇਸ ਗੱਲ ਤੋਂ ਵਿਰੋਧ ਹੋਇਆ ਕਿ ਪਾਰਟੀ ਦੇ ਪ੍ਰਮੁੱਖ ਮੈਂਬਰ ਇਸ ਕਠਿਨ ਸਮੇਂ ਵਿਚ ਆਪੋ ਆਪਣੀਆਂ ਥਾਵਾਂ ਨਹੀਂ ਛੱਡ ਸਕਦੇ। ਵੱਡੇ ਨੇਤਾ

ਸਾਰੀ ਸਭਾ ਦੇ ਸੈਸ਼ਨ ਦੇ ਇਸ ਲਈ ਖ਼ਿਲਾਫ਼ ਸਨ ਕਿਉਂਕਿ ਉਥੋਂ ਦੇ ਮਜ਼ਦੂਰ ਨਿਸ਼ਚਿਤ ਕਾਰਜ ਲਈ ਬੇਚੈਨ ਸਨ ਅਤੇ ਉਨ੍ਹਾਂ ਨੇ ਪੱਕੇ ਤੌਰ ਤੇ ਮੇਰੀ ਯੋਜਨਾ ਸਵੀਕਾਰ ਕਰ ਲੈਣੀ ਸੀ। ਹਾਰ ਕੇ ਮੈਂ ਨਿੱਜੀ ਰੂਪ ਵਿਚ ਚੀਨੀ ਅਤੇ ਰੂਸੀ ਕਾਮਰੇਡਾਂ ਦੇ ਸਹਿਯੋਗ ਨਾਲ ਕੰਮ ਕਰਨ ਦੀ ਸੋਚੀ। ਗਾਲੇਨ (ਨੈਸ਼ਨਲ ਸਰਕਾਰ ਦਾ ਪ੍ਰਮੁੱਖ ਫ਼ੌਜੀ ਸਲਾਹਕਾਰ) ਮੇਰੇ ਨਾਲ ਪੂਰੀ ਤਰ੍ਹਾਂ ਸਹਿਮਤ ਸੀ। ਉਦੋਂ ਤਕ ਹੋਰ ਵੀ ਕਈ ਰੂਸੀ ਕਾਮਰੇਡ ਮੇਰੇ ਵਿਚਾਰਾਂ ਦੇ ਹੋ ਚੁੱਕੇ ਸਨ। ਪਰ ਸਾਰੀ ਸੱਤਾ ਬਾਰੋਡਿਨ ਦੇ ਹੱਥ ਵਿਚ ਸੀ। ਮਾਸਕੋ ਨੇ ਉਹਦੇ ਮੌਕੇਵਾਦ ਦੇ ਮੁਕਾਬਲੇ ਵਿਚ ਰਾਜਨੀਤਿਕ ਤੌਰ ਤੇ ਮੇਰੀ ਪਿੱਠ ਠੋਕੀ ਸੀ। ਫਿਰ ਵੀ, ਹੋਰ ਗੱਲ ਵਿਚ, ਉਹਦੀ ਸਥਿਤੀ ਅਧਿਕਾਰਪੂਰਨ ਸੀ ਅਤੇ ਇਸ ਕਰਕੇ ਉਹ ਲੱਗਭਗ ਕਮਿਊਨਿਸਟ ਪਾਰਟੀ ਦੇ ਡਿਕਟੇਟਰ ਦੇ ਰੂਪ ਵਿਚ ਕੰਮ ਕਰਦਾ ਸੀ। ਚੀਨ ਦੀ ਕਮਿਊਨਿਸਟ ਪਾਰਟੀ ਦੇ ਬਹੁਤੇ ਆਗੂ ਉਸ ਦੇ ਚੇਲੇ ਸਨ ਅਤੇ ਦਰਸ਼ਨ ਸ਼ਾਸਤਰ ਪੱਖੋਂ ਉਹ ਉਹਦੇ ਨੇੜੇ ਸਨ। ਇਸ ਲਈ ਉਹ ਕੌਮਾਂਤਰੀ ਸੰਸਥਾ ਅਤੇ ਉਹਦੇ ਸਥਾਨੀ ਨੁਮਾਇੰਦਿਆਂ ਦੀ ਪ੍ਰਵਾਹ ਨਾ ਕਰਦੇ ਹੋਏ ਉਸ ਦੇ ਪਿੱਛੇ ਚਲਦੇ ਸਨ।"[8]

ਅਜਿਹੀ ਸਥਿਤੀ ਵਿਚ ਰਾਏ ਅਤੇ ਬਾਰੋਡਿਨ ਦੋਹਾਂ ਨੇ ਖੱਬੇ ਪੱਖ ਦੀ ਕਮਿਨਟਾਂਗ ਅਤੇ ਨੈਸ਼ਨਲ ਸਰਕਾਰ ਦੇ ਨੇਤਾ ਤਾਂਗ-ਚਿੰਗ-ਵੀ ਵੱਲ ਮੂੰਹ ਫੇਰਿਆ ਕਿਉਂ ਜੋ ਇਕ ਉਹੀ ਬੰਦਾ ਸੀ ਜੋ ਇਸ ਨੂੰ ਬਚਾ ਸਕਦਾ ਸੀ। ਵਾਂਗ ਚਿੰਗ ਵੀ ਨੂੰ ਸ਼ੱਕ ਸੀ ਕਿ ਕਮਿਊਨਿਸਟ ਉਹਦੀ ਨਹੀਂ ਸਗੋਂ ਇਕ ਜ਼ਬਰਦਸਤ ਸੈਨਾਵਾਦੀ ਟਾਂਗ-ਸ਼ੈਂਗ ਚੀ ਦੀ ਮੱਦਦ ਕਰਨਗੇ। ਬਾਰੋਡਿਨ ਅਤੇ ਸੀ. ਸੀ. ਪੀ. ਦੇ ਕੁਝ ਕੰਮਾਂ ਨੇ ਉਹਦੇ ਦਿਮਾਗ਼ ਵਿਚ ਇਹ ਸੰਦੇਹ ਪੈਦਾ ਕੀਤਾ ਸੀ। ਵਾਂਗ-ਚਿੰਗ-ਵੀ ਨੂੰ ਕਮਿਊਨਿਸਟਾਂ ਦੀ ਮੱਦਦ ਬਾਰੇ ਮੁੜ ਵਿਸ਼ਵਾਸ ਦੁਆਉਣ ਲਈ ਰਾਏ ਨੇ ਜੋ ਕਦਮ ਚੁੱਕੇ ਉਨ੍ਹਾਂ ਬਾਰੇ ਉਨ੍ਹਾਂ ਦੀ ਪੁਸਤਕ "ਮਾਈ ਐਕਸਪੀਰੀਏਂਸਿਜ਼ ਇਨ ਚਾਈਨਾ" (ਚੀਨ ਵਿਚ ਮੇਰੇ ਅਨੁਭਵ) ਵਿਚ ਇਹ ਵਰਨਣ ਮਿਲਦਾ ਹੈ, "ਮੁੜ ਕੇ ਚੀਨ ਜਾਂਦੇ ਹੋਏ ਉਹ ਮਾਸਕੋ ਵਿਚੋਂ ਦੀ ਲੰਘਿਆ ਸੀ। ਉਥੇ ਉਸ ਨੂੰ ਸੋਵੀਅਤ ਸਰਕਾਰ ਅਤੇ ਕੌਮਾਂਤਰੀ ਕਮਿਊਨਿਸਟ ਵਲੋਂ ਪੂਰੀ ਮੱਦਦ ਦਾ ਵਾਅਦਾ ਕੀਤਾ ਗਿਆ ਸੀ ਮੈਂ ਕਿਸੇ ਤਰ੍ਹਾਂ ਆਕਾਸ਼ਵਾਣੀ ਰਾਹੀਂ ਮਾਸਕੋ ਨੂੰ ਇਹ ਸੰਦੇਸ਼ ਭੇਜ ਦਿੱਤਾ ਕਿ ਉਸਨੂੰ ਹੋਰ ਚੰਗੀ ਤਰ੍ਹਾਂ ਵਿਸ਼ਵਾਸ ਦਿਵਾਓ। ਦੂਜੇ ਪਾਸੇ ਮੈਂ ਉਹਨੂੰ ਕੰਮ ਦੀ ਇਕ ਠੋਸ ਯੋਜਨਾ ਦਿੱਤੀ ਜਿਸ ਦੇ ਚਾਲੂ ਕਰਨ ਨਾਲ ਵੂਹਾਨ ਸਰਕਾਰ ਵਿਚ ਉਸ ਦੀ ਨੇਤਾਗਿਰੀ ਹੋਰ ਪੱਕੀ ਹੋ ਜਾਵੇਗੀ। ਉਸ ਨੇ ਇਸ ਸ਼ਰਤ ਤੇ ਉਹ ਯੋਜਨਾ ਸਵੀਕਾਰ ਕਰ ਲਈ ਕਿ ਲੋੜੀਂਦੀ ਮੱਦਦ ਪ੍ਰਾਪਤ ਹੋ ਜਾਵੇਗੀ।

"ਕੁਝ ਦਿਨਾਂ ਪਿੱਛੋਂ ਜਿਸ ਤਰ੍ਹਾਂ ਚਾਹਿਆ ਸੀ ਉਸੇ ਤਰ੍ਹਾਂ ਦਾ ਵਿਸ਼ਵਾਸ ਦੁਆਉਂਦੇ ਹੋਏ ਤਾਰ ਆ ਗਿਆ। ਹੋਰਨਾਂ ਗੱਲਾਂ ਤੋਂ ਛੁੱਟ ਉਸ ਦੇ ਵਿਚ ਹੇਠ ਲਿਖੀਆਂ ਗੱਲਾਂ ਵੀ ਸਨ, "ਜ਼ਮੀਨ ਜ਼ਬਤ ਕਰ ਲਓ, ਉਨ੍ਹਾਂ ਸਭ ਜਰਨੈਲਾਂ ਨੂੰ ਜਿਨ੍ਹਾਂ ਉਤੇ

ਭਰੋਸਾ ਨਹੀਂ ਕੀਤਾ ਜਾ ਸਕਦਾ, ਖ਼ਤਮ ਕਰ ਦਿਓ, ਵੀਹ ਹਜ਼ਾਰ ਕਮਿਊਨਿਸਟਾਂ ਨੂੰ ਹਥਿਆਰ-ਬੰਦ ਕਰੋ, ਅਤੇ ਪੰਜਾਹ ਹਜ਼ਾਰ ਮਜ਼ਦੂਰਾਂ ਤੇ ਕਿਰਤੀਆਂ ਨੂੰ ਇਕ ਨਵੀਂ ਫ਼ੌਜ ਤਿਆਰ ਕਰਨ ਲਈ ਚੁਣ ਲਓ, ਕਮਿਨਟਾਂਗ ਦੀ ਕੇਂਦਰੀ ਕਾਰਜਕਾਰੀ ਕਮੇਟੀ ਵਿਚ ਪੁਰਾਣੇ ਮੈਂਬਰਾਂ ਦੀ ਥਾਂ ਲੈਣ ਲਈ ਨਵੇਂ ਮਜ਼ਦੂਰ ਅਤੇ ਕਿਸਾਨ ਤੱਤ ਭਰਤੀ ਕਰੋ, ਅਤੇ ਇਕ ਅਜਿਹੀ ਇਨਕਲਾਬੀ ਅਦਾਲਤ ਦੀ ਵਿਵਸਥਾ ਕਰੋ ਜਿਸ ਦਾ ਪ੍ਰਧਾਨ ਕਮਿਨਟਾਂਗ ਦਾ ਕੋਈ ਮੰਨਿਆ ਪ੍ਰਮੰਨਿਆ ਮੈਂਬਰ ਹੋਵੇ ਅਤੇ ਇਹ ਪ੍ਰਤੀਕਿਰਿਆਵਾਦੀ ਅਫ਼ਸਰਾਂ ਉਤੇ ਮੁਕੱਦਮਾ ਚਲਾਵੇ।"

"ਜਦ ਇਹ ਬਹੁਤ ਹੀ ਲੋੜੀਂਦਾ ਭਰੋਸਾ ਪ੍ਰਾਪਤ ਹੋਇਆ ਤਦ ਲੱਗਭਗ ਬਹੁਤ ਦੇਰ ਹੋ ਚੁੱਕੀ ਸੀ। ਇਸ ਵਿਚਕਾਰ ਇਹ ਮਹਿਸੂਸ ਕਰਕੇ ਕਿ ਕਮਿਊਨਿਸਟਾਂ ਨੇ ਉਸ ਨੂੰ ਧੋਖਾ ਦਿੱਤਾ ਹੈ ਵਾਂਗ-ਚਿਨ-ਵੀ ਸੱਜੇ ਪੱਖ ਨਾਲ ਗੱਲਬਾਤ ਕਰਨ ਲਗਿਆ, ਜਿਹੜੇ ਕਿ ਚਿਆਂਗ ਕਾਈ ਸ਼ੇਕ ਨੂੰ ਖ਼ੁਸ਼ ਕਰਨ ਲਈ ਕਮਿਊਨਿਸਟਾਂ ਦੇ ਖ਼ੂਨ ਦੇ ਪਿਆਸੇ ਸਨ। ਉਸ ਮੌਕੇ ਉਤੇ ਮੈਂ ਸੋਚਿਆ ਕਿ ਵਾਂਗ-ਚਿਨ-ਵੀ ਦਾ ਵਿਸ਼ਵਾਸ ਪ੍ਰਾਪਤ ਕਰਨ ਲਈ ਇਕ ਅਖ਼ੀਰੀ ਜਤਨ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ। ਮੈਂ ਉਸ ਨੂੰ ਮਾਸਕੋ ਦਾ ਸੰਦੇਸ਼ ਪਹੁੰਚਾ ਦਿੱਤਾ।"[4]

ਵਾਂਗ ਚਿਨ ਵੀ ਨੇ ਉਸ ਸੰਦੇਸ਼ ਦੀ ਕਾਪੀ ਮੰਗੀ ਜੋ ਰਾਏ ਨੇ ਭੇਜ ਦਿੱਤੀ। ਕਿਹਾ ਜਾਂਦਾ ਹੈ ਕਿ ਵਾਂਗ ਨੇ ਉਹ ਆਪਣੇ ਸਾਥੀਆਂ ਨੂੰ ਦਿਖਾਈ ਜਿਨ੍ਹਾਂ ਨੇ ਕਿ ਪਹਿਲਾਂ ਹੀ ਚਿਆਂਗ ਕਾਈ ਸ਼ੇਕ ਨਾਲ ਸੰਪਰਕ ਕੀਤਾ ਹੋਇਆ ਸੀ। ਉਨ੍ਹਾਂ ਛੇਤੀ ਕੰਮ ਪੂਰਾ ਚਾੜ੍ਹਨ ਦਾ ਫ਼ੈਸਲਾ ਕਰਕੇ ਕਮਿਊਨਿਸਟਾਂ ਦੇ ਵਿਰੁਧ ਆਪਣਾ ਹਮਲਾ ਸ਼ੁਰੂ ਕਰ ਦਿੱਤਾ। ਅਸਲ ਵਿਚ ਈਸਾਈ ਜਰਨੈਲ ਕੇਂਗ ਯੂ-ਸਾਂਗ ਦੀ ਇਹ ਲਲਕਾਰ ਮਿਲਦੇ ਹੀ ਕਿ ਵੂਹਾਨ ਨੇਤਾ ਰੂਸੀ ਸਲਾਹਕਾਰਾਂ ਨੂੰ ਬਰਖ਼ਾਸਤ ਕਰ ਦੇਣ ਅਤੇ ਸਾਰੀ ਕੌਮੀ ਤਾਕਤਾਂ ਦੀ ਏਕਤਾ ਦੇ ਹਿੱਤਾਂ ਲਈ ਕਮਿਊਨਿਸਟ ਪਾਰਟੀ ਨੂੰ ਦਬਾ ਕੇ ਰੱਖਣ, ਉਨ੍ਹਾਂ ਨੇ ਆਪਣੀ ਕਾਰਵਾਈ ਦਾ ਰਸਤਾ ਨਿਸ਼ਚਿਤ ਕਰ ਲਿਆ ਸੀ। ਇਸ ਲਲਕਾਰ ਦੇ ਪਿੱਛੇ ਇਕ ਗੁੱਝੀ ਧਮਕੀ ਵੀ ਸੀ ਕਿ ਜੇਕਰ ਇਹ ਸਲਾਹ ਸਵੀਕਾਰ ਨਾ ਹੋਈ ਤਾਂ ਵੂਹਾਨ ਉਤੇ ਉੱਤਰ ਵਲੋਂ ਚੜ੍ਹਾਈ ਕਰ ਦਿੱਤੀ ਜਾਵੇਗੀ। ਇਹ ਲਲਕਾਰ ਅਤੇ ਵੂਹਾਨ ਨੇਤਾਵਾਂ ਦਾ ਇਹ ਵਿਸ਼ਵਾਸ ਸੀ ਕਿ ਉਨ੍ਹਾਂ ਦੇ ਅਤੇ ਚਿਆਂਗ ਕਾਈ ਸੇਕ ਦੇ ਵਿਚਕਾਰ ਕਮਿਊਨਿਸਟਾਂ ਦੀ ਥਾਂ ਕਿਧਰੇ ਬਹੁਤੀ ਸਾਂਝ ਹੈ, ਜਿਸ ਨੇ ਕਿ ਗੱਲ ਮੁਕਾ ਦਿਤੀ ਨਾ ਕਿ ਰਾਏ ਦੇ ਵਾਂਗ ਚਿੰਗ ਨੂੰ ਵੀ ਮਾਸਕੋ ਦੇ ਤਾਰ ਦੀ ਨਕਲ ਦੇਣ ਨੇ।

ਤਦ ਕਮਿਨਟਾਂਗ ਦੇ ਦੋਵੇਂ ਵਿੰਗ ਇਕਮੁੱਠ ਹੋ ਗਏ। ਦੋਹਾਂ ਨੇ ਮਿਲ ਕੇ ਕਮਿਊਨਿਸਟਾਂ ਦੇ ਵਿਰੁੱਧ ਲੜਾਈ ਕੀਤੀ। ਸੀ. ਪੀ. ਪੀ. ਨੂੰ ਕਾਨੂੰਨ ਵਿਰੋਧੀ ਕਰਾਰ ਦੇ ਕੇ ਹਜ਼ਾਰਾਂ ਕਮਿਊਨਿਸਟਾਂ ਨੂੰ ਫੜ ਲਿਆ ਗਿਆ ਅਤੇ ਬਹੁਤ ਸਾਰੇ ਮਾਰ ਦਿੱਤੇ

ਗਏ । ਮਜ਼ਦੂਰ ਅਤੇ ਕਿਸਾਨ ਜਥੇਬੰਦੀਆਂ ਨੂੰ ਖ਼ਤਮ ਕਰ ਦਿੱਤਾ ਗਿਆ । ਚਾਰੇ ਪਾਸੇ ਡਰ ਫੈਲ ਗਿਆ । ਰੂਸੀ ਸਲਾਹਕਾਰਾਂ ਨੂੰ ਬਰਖ਼ਾਸਤ ਕਰ ਦਿਤਾ ਗਿਆ । ਬਾਰੋਡਿਨ 27 ਜੁਲਾਈ ਨੂੰ ਹੰਕਾਊ ਛੱਡ ਗਿਆ । ਰਾਏ ਜੁਲਾਈ ਦੇ ਅਖ਼ੀਰ ਜਾਂ ਅਗਸਤ ਦੇ ਸ਼ੁਰੂ ਵਿਚ ਚਲੇ ਗਏ ।

ਚੀਨ ਵਿਚ ਰਾਏ ਦਾ 'ਮਿਸ਼ਨ' ਅਸਫਲ ਰਿਹਾ । ਪਰ ਇਹ ਅਸਫਲਤਾ ਇਕ ਵਿਅਕਤੀ ਦੀ ਨਹੀਂ ਸਗੋਂ ਇਕ ਜਮਾਤ ਦੀ ਸੀ । ਕਮਿੰਟਰਨ ਨੇ ਚੀਨ ਵਰਗੇ ਬਹੁਤੀ ਆਬਾਦੀ ਵਾਲੇ ਅਤੇ ਗੁੰਝਲਦਾਰ ਦੇਸ਼ ਵਿਚ ਹਜ਼ਾਰਾਂ ਮੀਲ ਦੀ ਦੂਰੀ ਤੋਂ ਸੇਧ ਦੇਣ ਦਾ ਜਤਨ ਕੀਤਾ । ਇਹ ਬਹੁਤ ਹੀ ਗ਼ਲਤ ਢੰਗ ਨਾਲ ਸੋਚਿਆ ਅਤੇ ਅਤੇ ਸ਼ੇਖ ਚਿਲੀਆਂ ਵਾਲਾ ਕਾਰਨਾਮਾ ਸੀ । ਕਮਿੰਟਰਨ ਵਿਚ ਸਟਾਲਿਨ ਅਤੇ ਟਰਾਟਸਕੀ ਦੇ ਆਪਸੀ ਧਿਰਾਂ ਦੇ ਝਗੜਿਆਂ ਨੇ ਇਸ ਸਥਿਤੀ ਨੂੰ ਹੋਰ ਵੀ ਔਖਾ ਬਣਾ ਦਿਤਾ । ਰਾਏ ਨੂੰ ਜਦ ਉਨ੍ਹਾਂ ਤੋਂ ਸੇਧਾਂ ਮਿਲਦੀਆਂ ਸਨ ਉਨ੍ਹਾਂ ਨੂੰ ਕੰਮ ਵਿਚ ਢਾਲਣ ਦਾ ਪੂਰਾ ਜਤਨ ਕੀਤਾ ਜਾਂਦਾ । ਪਰ ਉਨ੍ਹਾਂ ਨੂੰ ਬਹੁਤ ਔਖੇ ਹਾਲਾਤ ਵਿਚ ਕੰਮ ਕਰਨਾ ਪਿਆ । ਉਨ੍ਹਾਂ ਦੇ ਬਾਰੋਡਿਨ ਦੇ ਅਤੇ ਸੀ. ਸੀ. ਪੀ. ਦੇ ਵਿਚਕਾਰ, ਜਿਨ੍ਹਾਂ ਦੇ ਹੱਥ ਵਿਚ ਅਸਲ ਤਾਕਤ ਸੀ, ਬਹੁਤ ਗੰਭੀਰ ਮਤਭੇਦ ਸਨ । ਬਾਹਰੀ ਹਾਲਾਤ ਵੀ ਉਨ੍ਹਾਂ ਦੇ ਖ਼ਿਲਾਫ਼ ਸਨ । ਬਿਸਵੇਦਾਰੀ ਸੈਨਾਵਾਦੀ ਅਤੇ 'ਬੁਰਜਵਾਜੀ' ਜਿਨ੍ਹਾਂ ਨੂੰ ਕਿ ਵਿਦੇਸ਼ੀ ਸਾਮਰਾਜਵਾਦੀਆਂ ਦੀ ਮਦਦ ਪ੍ਰਾਪਤ ਸੀ ਬਹੁਤ ਤਾਕਤਵਰ ਸਨ ਜਦ ਕਿ ਉਨ੍ਹਾਂ ਦੇ ਮੁਕਾਬਲੇ ਵਿਚ ਮਜ਼ਦੂਰ ਅਤੇ ਕਿਸਾਨ ਜਥੇਬੰਦੀਆਂ ਬਹੁਤ ਕਮਜ਼ੋਰ ਸਨ ।

ਕਈ ਲੋਕਾਂ ਨੇ ਰਾਏ ਦੇ ਵਾਂਗ ਚਿੰਗ ਵੀ ਨੂੰ, ਮਾਸਕੋ ਦਾ ਤਾਰ ਦਿਖਾਉਣ ਬਾਰੇ, ਬੜੀ ਆਲੋਚਨਾ ਕੀਤੀ ਹੈ । ਕਈਆਂ ਨੇ ਤਾਂ, ਇਥੋਂ ਤਕ ਕਿ ਇਸ ਨੂੰ ਵਿਸ਼ਵਾਸਘਾਤ ਵੀ ਕਿਹਾ ਹੈ । ਇਹ ਉਨ੍ਹਾਂ ਦੇ ਕੁਝ ਵਰ੍ਹਿਆਂ ਪਿਛੋਂ ਹਿੰਦੋਸਤਾਨ ਆ ਜਾਣ ਮਗਰੋਂ ਕਮਿਊਨਿਸਟਾਂ ਦਾ ਪ੍ਰਾਪੇਗੰਡਾ ਸੀ । ਪਰ ਉਹ ਵੀ ਉਨ੍ਹਾਂ ਦੀ ਭੈੜੀ ਕਿਸਮ ਦੀ ਗ਼ਲਤੀ ਸੀ । ਇਸ ਤੋਂ ਹੋਇਆ ਕੁਝ ਨਹੀਂ, ਖੱਬੇ ਪੱਖ ਦੀ ਕਮਿਨਟਾਂਗ ਦੇ ਆਗੂਆਂ ਨੇ ਆਪਣਾ ਰਸਤਾ ਪਹਿਲਾਂ ਹੀ ਪੱਕਾ ਕਰ ਲਿਆ ਸੀ । ਕਮਿੰਟਰਨ ਦੇ 'ਰਿਕਾਰਡ' ਤੋਂ ਅਜਿਹੀ ਕੋਈ ਗੱਲ ਸਾਬਤ ਨਹੀਂ ਹੁੰਦੀ ।

ਚੀਨ ਵਿਚ ਰਾਏ ਦੇ ਮਿਸ਼ਨ ਦੀ ਅਸਫਲਤਾ ਤੋਂ ਲੈ ਕੇ ਕਮਿੰਟਰਨ ਦੀ ਪਰੰਪਰਾ ਵਿਚ ਉਨ੍ਹਾਂ ਦੀ ਤਾਕਤ ਘਟਣ ਲੱਗੀ । ਦੋ ਵਰ੍ਹਿਆਂ ਪਿੱਛੋਂ ਉਨ੍ਹਾਂ ਦੇ ਉਸ ਸੰਸਥਾ ਨਾਲੋਂ ਟੁੱਟਣ ਤੇ ਇਹ ਬਿਲਕੁਲ ਖ਼ਤਮ ਹੋ ਗਈ ।

# 7. ਕਮਿੰਟਰਨ ਨਾਲ ਮੱਤਭੇਦ

ਕਮਿੰਟਰਨ ਵਿਚ ਫੁੱਟ ਦਾ ਅਰਥ ਸੀ, ਸੀ. ਪੀ. ਐਸ. ਯੂ (ਸੋਵੀਅਤ ਯੂਨਾਨ ਦੀ ਕਮਿਊਨਿਸਟ ਪਾਰਟੀ) ਵਿਚ ਫੁੱਟ। ਕਮਿੰਟਰਨ ਮੁੱਢ ਤੋਂ ਹੀ ਸੀ. ਪੀ. ਐਸ. ਯੂ. ਦੇ ਹੱਥ ਹੇਠ ਸੀ ਕਿਉਂ ਜੋ ਰੂਸ ਹੀ ਇਕ ਅਜਿਹਾ ਦੇਸ਼ ਸੀ ਜਿਥੇ ਇਨਕਲਾਬ ਸਫਲ ਹੋਇਆ ਸੀ ਅਤੇ ਕੇਂਦਰੀ ਸੰਸਥਾ ਨੂੰ ਉਹ ਸਭ ਸਾਧਨ ਦੇ ਸਕਦਾ ਸੀ ਜੋ ਸਾਰੀ ਦੁਨੀਆਂ ਵਿਚ ਇਨਕਲਾਬੀ ਲਹਿਰਾਂ ਦੇ ਵਿਕਾਸ ਲਈ ਜ਼ਰੂਰੀ ਸਨ। ਪਿਛਲੇਰੇ ਵਰ੍ਹਿਆਂ ਵਿਚ ਇਹ ਦਬਾਅ ਹੋਰ ਵੀ ਸਪੱਸ਼ਟ ਹੋ ਗਿਆ। ਜਿਸ ਕਿਸੇ ਨੇ ਵੀ ਕਮਿੰਟਰਨ ਵਿਚ ਕੋਈ ਭਾਗ ਲੈਣਾ ਹੁੰਦਾ ਉਸ ਨੂੰ ਸੀ. ਪੀ. ਐਸ. ਯੂ. ਦੇ ਨੇਤਾਵਾਂ ਨੂੰ ਖ਼ੁਸ਼ ਰੱਖਣਾ ਹੀ ਪੈਂਦਾ ਸੀ ਅਤੇ ਕਮਿੰਟਰਨ ਸੋਵੀਅਤ ਯੂਨੀਅਨ ਦੇ ਵਿਦੇਸ਼ੀ ਦਫ਼ਤਰ ਦਾ ਇਕ ਅੰਗ ਬਣ ਕੇ ਰਹਿ ਗਈ। ਰਾਏ ਨੇ ਆਪਣੀ ਪੁਸਤਕ "ਕਮਿਊਨਿਸਟ ਇੰਟਰਨੈਸ਼ਨਲ" ਵਿਚ ਕਮਿੰਟਰਨ ਦੀ ਇਸ ਗਿਰਾਵਟ ਦਾ ਚੰਗਾ ਵਰਨਣ ਕੀਤਾ ਹੈ।

ਜਨਵਰੀ 1924 ਵਿਚ ਲੈਨਿਨ ਦੀ ਮੌਤ ਪਿਛੋਂ ਸੀ. ਪੀ. ਐਸ. ਯੂ. ਦੀ ਫੁੱਟ ਨੇ ਬਹੁਤ ਗੰਭੀਰ ਰੂਪ ਧਾਰ ਲਿਆ। ਪਹਿਲਾਂ ਤਾਂ ਸਟਾਲਿਨ ਅਤੇ ਟਰਾਟਸਕੀ ਦੇ ਵਿਚਕਾਰ ਨੇਤਾਗਿਰੀ ਪਿਛੇ ਸੰਘਰਸ਼ ਹੋਇਆ। ਫਿਰ ਸੋਵੀਅਤ ਯੂਨੀਅਨ ਕੀ ਨੀਤੀਆਂ ਅਪਣਾਏ ਇਸ ਬਾਰੇ ਵਿਚ ਮੱਤਭੇਦ ਸਨ। ਇਹ ਮੱਤਭੇਦ ਦੋ ਬਰਾਬਰ ਦੇ ਨਾਅਰਿਆਂ ਤੋਂ ਜਾਂਚੇ ਜਾ ਸਕਦੇ ਹਨ, "ਸਦੀਵੀ ਇਨਕਲਾਬ" ਅਤੇ 'ਇਕ ਦੇਸ਼ ਵਿਚ ਸਮਾਜਵਾਦ।' ਟਰਾਟਸਕੀ ਪਹਿਲੇ ਨਾਅਰੇ ਤੋਂ ਜਾਣਿਆ ਜਾਂਦਾ ਹੈ ਅਤੇ ਸਟਾਲਿਨ ਦੂਜੇ ਤੋਂ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹਦੇ ਵਿਚ ਵਕਤ ਵਕਤ ਤੇ ਕਈ ਰੰਗ ਬਦਲਦੇ ਰਹੇ ਹਨ ਅਤੇ ਕੁਝ ਅੰਤਰ ਵੀ ਆਉਂਦਾ ਰਿਹਾ ਹੈ। ਵੱਖੋ ਵੱਖ ਜੱਥੇਬੰਦੀਆਂ ਦੀ ਸਥਿਤੀ ਵੀ ਸਮੇਂ ਸਮੇਂ ਤੇ ਬਦਲਦੀ ਰਹੀ ਹੈ। ਜਿਥੋਂ ਤਕ ਇਨ੍ਹਾਂ ਮੱਤਭੇਦਾਂ ਦਾ ਸੰਬੰਧ ਹੈ ਰਾਏ ਸਟਾਲਿਨ ਦੇ ਪੱਖ ਵਿਚ ਸਨ ਕਿਉਂ ਜੋ ਸਟਾਲਿਨ ਦੀ ਨੀਤੀ ਦੇ ਅਨੁਸਾਰ ਉਹ ਰੂਸ ਵਿਚ ਇਨਕਲਾਬ ਦੇ ਲਾਭਾਂ ਨੂੰ ਪੱਕਿਆਂ ਕਰਨ ਦੇ

ਹੱਕ ਵਿਚ ਸਨ । ਬਹੁਤ ਸਾਰੇ ਕਮਿਊਨਿਸਟ ਜਿਹੜੇ ਉਸ ਨੀਤੀ ਵਿਚ ਵਿਸ਼ਵਾਸ ਨਹੀਂ ਰੱਖਦੇ ਸਨ, ਉਨ੍ਹਾਂ ਨੂੰ ਸੀ. ਪੀ. ਐਸ. ਯੂ. ਅਤੇ ਕਮਿੰਟਰਨ ਵਿਚੋਂ ਬਾਹਰ ਕੱਢ ਦਿੱਤਾ ਗਿਆ ।

1928 ਤਕ ਸਟਾਲਿਨ ਨੇ ਪਾਰਟੀ ਵਿਚ ਹਾਲੀਂ ਆਪਣੇ ਦੁਸ਼ਮਣਾਂ ਦਾ ਖ਼ਾਤਮਾ ਨਹੀਂ ਸੀ ਕੀਤਾ । ਉਨ੍ਹਾਂ ਨੂੰ ਖ਼ਤਮ ਕਰਨ ਲਈ ਉਹਨੇ ਵਾਮਪੰਥੀ ਰੂਪ ਅਪਣਾਉਣਾ ਜ਼ਰੂਰੀ ਮਹਿਸੂਸ ਕੀਤਾ । ਉਸ ਦੇ ਅਨੁਸਾਰ ਪਹਿਲੀ ਪੰਜ ਸਾਲਾ ਯੋਜਨਾ ਵਿਚ ਵੱਡੇ ਕਾਰਖ਼ਾਨਿਆਂ ਅਤੇ ਖੇਤਾਂ ਦਾ ਸਾਂਝੀਕਰਨ ਸ਼ਾਮਿਲ ਕੀਤੇ ਗਏ । 1921 ਦੀ ਨਵੀਂ ਮਾਲੀ ਨੀਤੀ ਦੀ ਸ਼ਕਲ ਵਿਚ ਲੈਨਿਨ ਦੇ ਪਿਛੋਕੜ ਮੋੜੇ ਪਿਛੋਂ ਇਹ ਮਾਲੀ ਮੋਰਚੇ ਉਤੇ ਪਹਿਲਾ ਹੱਲਾ ਸੀ । ਕੌਮੀ ਖੇਤਰ ਦੇ ਇਸ ਹੱਲੇ ਦਾ ਕੌਮਾਂਤਰੀ ਖੇਤਰ ਵਿਚ ਪ੍ਰਭਾਵ ਪੈਣਾ ਜ਼ਰੂਰੀ ਸੀ । ਉਹ ਸਤੰਬਰ 1928 ਵਿਚ ਹੋਈ ਛੇਵੀਂ ਕਮਿੰਟਰਨ ਕਾਂਗਰਸ ਦੇ ਫੈਸਲਿਆਂ ਰਾਹੀਂ ਪ੍ਰਾਪਤ ਕੀਤਾ ਗਿਆ ਜਿਹਨੇ ਕਿ ਸਾਂਝੇ ਮੋਰਚੇ ਦੀ ਪਾਲੀਸੀ, ਜਿਸਦਾ ਰਾਜਨੀਤੀ ਅਤੇ ਟਰੇਡ ਯੂਨੀਅਨ ਖੇਤਰਾਂ ਵਿਚ ਹੁਣ ਤੱਕ ਪਾਲਣ ਹੁੰਦਾ ਆਇਆ ਸੀ, ਨੂੰ ਪਰ੍ਹਾਂ ਸੁੱਟ ਛੱਡਿਆ । ਇਹ ਫ਼ੈਸਲਾ ਹੋਇਆ ਕਿ ਜਮਾਤ ਜਮਾਤ ਦੇ ਵਿਰੋਧ ਦੀ ਪਾਲਸੀ ਅਪਣਾਈ ਜਾਵੇ ਅਤੇ ਉਹ ਜੋ ਇਸਦੇ ਨਾਲ ਸਹਿਮਤ ਨਾ ਹੋਣ ਉਨ੍ਹਾਂ ਨੂੰ 'ਫ਼ਾਸਿਸਟ' ਅਤੇ ਇਨਕਲਾਬ ਵਿਰੋਧੀ ਕਰਾਰ ਦਿੱਤਾ ਗਿਆ । ਇਸ ਕੰਮ ਲਈ ਇਹ ਸਿਧਾਂਤ, ਕਿ ਸਰਮਾਏਦਾਰੀ ਆਪਣੇ ਖ਼ਾਤਮੇ ਦੀ ਤੀਜੀ ਅਤੇ ਅੰਤਿਮ ਅਵਸਥਾ ਨੂੰ ਪਹੁੰਚ ਗਈ ਹੈ, ਤਿਆਰ ਕੀਤਾ ਗਿਆ ਅਤੇ ਸਭ ਨੂੰ ਇਸ ਦੇ ਖ਼ਿਲਾਫ਼ ਹੱਲਾ ਮਾਰਨ ਲਈ ਕਿਹਾ ਗਿਆ । ਰਾਏ ਇਨ੍ਹਾਂ ਸਭ ਸਿਧਾਂਤਾਂ ਅਤੇ ਨੀਤੀਆਂ ਦੇ ਨਾਲ ਸਹਿਮਤ ਨਹੀਂ ਸਨ ਅਤੇ ਉਨ੍ਹਾਂ ਨੇ ਬਿਲਕੁਲ ਸਪੱਸ਼ਟ ਸ਼ਬਦਾਂ ਵਿਚ ਆਪਣਾ ਵਿਰੋਧ ਪ੍ਰਗਟ ਕਰ ਦਿੱਤਾ ।

ਚੀਨ ਵਿਚ ਆਪਣੇ ਮਿਸ਼ਨ ਦੀ ਅਸਫਲਤਾ ਪਿੱਛੋਂ ਰਾਏ ਦਾ ਸਨਮਾਨ ਘਟਿਆ । ਟਰਾਟਸਕੀ ਨਾਲ ਲੜਨ ਲਈ ਸਟਾਲਿਨ ਨੂੰ ਚੀਨ ਵਿਚ ਸੱਚੀ ਜਾਂ ਕਾਲਪਨਿਕ ਜਿੱਤ ਜ਼ਰੂਰੀ ਸੀ । ਰਾਏ ਉਹ ਪ੍ਰਾਪਤ ਨਾ ਕਰ ਸਕਿਆ ਜਿਸ ਕਰਕੇ ਸਟਾਲਿਨ ਅਤੇ ਉਸਦੇ ਪਿੱਠੂ ਉਹਦੇ ਨਾਲ ਨਾਖ਼ੁਸ਼ ਹੋ ਗਏ । ਚੀਨ ਤੋਂ ਉਸ ਦੇ ਮੋੜੇ ਪਿਛੋਂ ਸਟਾਲਿਨ ਨੇ ਉਸ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ ਅਤੇ ਉਨ੍ਹਾਂ ਨੂੰ ਆਪਣੇ ਵਿਆਖਿਆਨਾਂ, ਲੇਖਾਂ ਅਤੇ ਹੋਰ ਸਾਮਗਰੀ ਨੂੰ ਠੀਕ-ਠਾਕ ਕਰਕੇ ਜ਼ਰਮਨੀ ਜਾਣਾ ਪਿਆ । ਫਰਵਰੀ 1928 ਨੂੰ ਈ. ਸੀ. ਸੀ. ਆਈ. ਦੀ ਸਾਰੀ ਸਭਾ ਦੀ ਮਾਸਕੋ ਵਿਚ ਇਕ ਮੀਟਿੰਗ ਕੀਤੀ ਗਈ ਜਿਸ ਵਿਚ ਚੀਨ ਦੀ ਸਮੱਸਿਆ ਬਾਰੇ ਬਹਿਸ ਹੋਈ । ਰਾਏ ਨੇ ਸੋਚਿਆ ਕਿ ਇਸ ਵਿਚ ਉਸ ਨੂੰ ਆਪਣੇ ਵਿਚਾਰ ਪ੍ਰਸਤੁਤ ਕਰਨ ਦਾ ਮੌਕਾ ਮਿਲੇਗਾ । ਉਹ ਇਸ ਮੀਟਿੰਗ ਵਿਚ ਸ਼ਾਮਿਲ ਹੋਣ ਲਈ ਮਾਸਕੋ ਗਏ ਪਰ ਉਨ੍ਹਾਂ ਨੂੰ ਬੋਲਣ ਦਾ ਮੌਕਾ ਨਾ ਦਿਤਾ ਗਿਆ । ਉਨ੍ਹਾਂ ਨੂੰ ਮੀਟਿੰਗ ਦੇ ਵਿਚਕਾਰ ਹੀ ਕੰਨ ਦੀ ਸਖ਼ਤ

ਤਕਲੀਫ਼ ਹੋ ਗਈ। ਉਨ੍ਹਾਂ ਨੂੰ ਕਮਿੰਟਰਨ ਦੇ ਉਚੇ ਅਹੁਦੇ ਉਤੇ ਕੰਮ ਕਰਨ ਵਾਲਿਆਂ ਲਈ ਬਣਾਏ ਗਏ ਹਸਪਤਾਲ ਭੇਜਣ ਦੀ ਥਾਂ, ਮਾਸਕੋ ਦੇ ਬਾਹਰ-ਬਾਹਰ ਬਣੇ ਹੋਏ ਇਕ ਅਜਿਹੇ ਹਸਪਤਾਲ ਭੇਜ ਦਿਤਾ ਗਿਆ ਜਿਥੇ ਕਿ ਉਨ੍ਹਾਂ ਦੀ ਬੀਮਾਰੀ ਦੇ ਇਲਾਜ ਲਈ ਜ਼ਰੂਰੀ ਸਮਾਨ ਨਹੀਂ ਸੀ। ਇਸ ਤੋਂ ਉਨ੍ਹਾਂ ਦੇ ਦੋਸਤਾਂ ਨੂੰ ਸ਼ੱਕ ਹੋ ਗਿਆ ਅਤੇ ਉਨ੍ਹਾਂ ਨੇ ਉਨ੍ਹਾਂ ਦੇ ਚੋਰੀ ਭੱਜ ਜਾਣ ਦਾ ਇੰਤਜ਼ਾਮ ਕਰ ਦਿੱਤਾ।[1] ਅੰਦਾਜ਼ਾ ਲਗਾਇਆ ਜਾਂਦਾ ਹੈ ਕਿ ਇਹ ਬੁਖਾਰਿਨ ਦੀ ਮੱਦਦ ਨਾਲ ਕੀਤਾ ਗਿਆ ਸੀ। ਇਹ ਰਾਏ ਦਾ ਮਾਸਕੋ ਵਿਚ ਅਖ਼ੀਰੀ ਫੇਰਾ ਸੀ। ਜੇਕਰ ਉਹ ਭੱਜੇ ਨਾ ਹੁੰਦੇ ਤਾਂ ਸਟਾਲਿਨ ਦੇ ਗੁੱਸੇ ਦੇ ਸ਼ਿਕਾਰ ਹੋਏ ਅਣਗਿਣਤ ਲੋਕਾਂ ਵਿਚੋਂ ਸ਼ਾਇਦ ਰਾਏ ਵੀ ਇਕ ਹੁੰਦੇ।

ਰਾਏ ਦੇ ਖ਼ਿਲਾਫ਼ ਸਿਆਸੀ ਹਮਲਾ ਛੇਵੀਂ ਕਮਿੰਟਰਨ ਕਾਂਗਰਸ ਤੋਂ ਸ਼ੁਰੂ ਹੋਇਆ ਸੀ। ਇਹ ਬੁਖਾਰਿਨ ਦੇ ਡੰਗ ਟਪਾਊ ਸ਼ਬਦ ਕਾਲੋਨੀਆਂ ਨੂੰ ਖ਼ਤਮ ਕਰਨ ਦੀ ਸਮੱਸਿਆ ਤੋਂ ਸ਼ੁਰੂ ਹੋਇਆ ਸੀ ਜਿਸ ਤਰ੍ਹਾਂ ਕਿ ਰਾਏ ਨੇ ਕਾਂਗਰਸ ਦੇ ਕੁਝ ਸਪਤਾਹ ਪਿਛੋਂ ਕਮਿੰਟਰਨ ਨੂੰ ਆਪਣੇ ਵਿਆਖਿਆ ਪੱਤਰ ਵਿਚ ਲਿਖ ਕੇ ਭੇਜਿਆ ਸੀ। ਇਸ ਸ਼ਬਦ ਦਾ ਗ਼ਲਤ ਮਤਲਬ ਕੱਢ ਕੇ ਰਾਏ ਸੀ. ਪੀ. ਜੀ. ਬੀ. ਤੇ ਹੋਰ ਕਈ ਪਾਮਦੱਤ ਅਤੇ ਏ. ਜੀ. ਬੈਨਿਟ ਵਰਗੇ ਵੱਡੇ ਵੱਡੇ ਨੇਤਾਵਾਂ ਦੇ ਨਾਲ ਹੀ ਨਿੰਦਾ ਕੀਤੀ ਗਈ। ਬੀਮਾਰੀ ਦੇ ਕਾਰਨ ਰਾਏ ਉਸ ਮੀਟਿੰਗ ਵਿਚ ਨਹੀਂ ਸਨ ਤਾਂ ਜੋ ਉਹ ਆਰੋਪਾਂ ਦਾ ਖੰਡਨ ਕਰ ਸਕਦੇ। ਪਰ ਉਥੇ ਹੋਰ ਲੋਕੀਂ ਸਨ ਖ਼ਾਸ ਤੌਰ ਤੇ ਐਸ. ਪੀ. ਜੀ. ਬੀ. ਤੋਂ ਜੋ ਬੋਲੇ ਅਤੇ ਜਿਨ੍ਹਾਂ ਨੇ ਰਾਏ ਦੇ ਦ੍ਰਿਸ਼ਟੀਕੋਣ ਦਾ ਪੱਖ ਲਿਆ। ਪਰ ਉਹ ਸਾਰਾ ਜਤਨ ਬੇਅਰਥ ਰਿਹਾ। ਰੂਸੀ ਆਗੂਆਂ ਨੇ ਇਹ ਫ਼ੈਸਲਾ ਕਰ ਲਿਆ ਸੀ ਜਿਸ ਤਰ੍ਹਾਂ ਕਿ ਇਤਿਹਾਸਕਾਰ ਨੇ ਇਸ਼ਾਰਾ ਕੀਤਾ ਹੈ, ਕਿ 'ਕਾਲੋਨੀਆਂ ਦਾ ਖ਼ਾਤਮਾ' ਸ਼ਬਦ ਨੂੰ ਗੰਦਾ ਬਣਾ ਕੇ ਉਸਦੀ ਨੀਂਹ 'ਤੇ ਰਾਏ ਉਤੇ ਹਮਲਾ ਕੀਤਾ ਜਾਵੇ। ਇਹ ਇਕ ਅਰਥ ਸ਼ਾਸਤਰੀ ਯੂਜੀਨ ਵਰਗਾ ਦੇ ਸਿਧਾਂਤ ਦੀ ਨੀਂਹ ਉਤੇ, ਕੂਸੀਨਿਨ ਨੇ ਸ਼ੁਰੂ ਕੀਤਾ ਸੀ। ਵਰਗਾ ਦਾ ਸਿਧਾਂਤ ਇਹ ਸੀ ਕਿ 'ਗ੍ਰੇਟ ਬ੍ਰਿਟੇਨ' ਨੇ ਭਾਰਤ ਨੂੰ ਇਕ ਖੇਤੀਬਾੜੀ ਵਾਲੇ ਦੇਸ਼ ਦੇ ਰੂਪ ਵਿਚ ਥੋਪ ਕੇ ਰੱਖਣ, ਉਥੋਂ ਕੱਚਾ ਮਾਲ ਪ੍ਰਾਪਤ ਕਰਨ ਅਤੇ ਬਰਤਾਨੀਆ ਦੇ ਕਾਰਖ਼ਾਨਿਆਂ ਦੇ ਬਾਹਰ ਭੇਜਣ ਵਾਲੇ ਮਾਲ ਦੀ ਮੰਡੀ ਦੇ ਰੂਪ ਵਿਚ ਰੱਖਣ ਦੀ ਸਾਧਾਰਨ ਨੀਤੀ ਮੁੜ ਅਪਣਾ ਲਈ ਹੈ ਜਿਸ ਕਰਕੇ ਕਾਰਖ਼ਾਨਿਆਂ ਦੀ ਥਾਂ ਉਹਦਾ ਪੇਂਡੂ ਜੀਵਨ ਵੱਲ ਝੁਕਾਅ ਹੈ।

ਰਾਏ ਨੇ ਵਰਗਾ ਦੇ ਇਸ ਸਿਧਾਂਤ ਦਾ ਵਿਰੋਧ ਕੀਤਾ ਅਤੇ ਦੱਸਿਆ ਕਿ ਕਿਸ ਤਰ੍ਹਾਂ ਯੁੱਧ ਤੋਂ ਪਿਛੋਂ ਦੇ ਹਾਲਾਤ ਨੇ ਬਰਤਾਨੀਆ ਨੂੰ ਕਾਰਖ਼ਾਨਿਆਂ ਦੇ ਵਿਕਾਸ ਵਿਚ ਰੁਕਾਵਟ ਪਾਉਣ ਦੀ ਆਪਣੀ ਨੀਤੀ ਬਦਲਣ ਉਤੇ ਮਜਬੂਰ ਕਰ ਦਿੱਤਾ ਹੈ। ਕਾਲੋਨੀਆਂ ਦੇ ਖ਼ਾਤਮੇ ਤੋਂ ਉਨ੍ਹਾਂ ਦਾ ਮਤਲਬ ਮਜ਼ਦੂਰਾਂ ਅਤੇ ਕਿਸਾਨਾਂ ਦੀਆਂ

ਕਾਲੋਨੀਆਂ ਦਾ ਖ਼ਾਤਮਾ ਨਹੀਂ ਸਗੋਂ 'ਬੂਰਜ਼ਵਾ' ਲੋਕਾਂ ਦੀਆਂ ਕਾਲੋਨੀਆਂ ਤੋਂ ਸੀ। ਉਨ੍ਹਾਂ ਨੇ ਲਿਖਿਆ, "ਬਰਤਾਨਵੀ ਸਾਮਰਾਜ ਦੇ ਅੰਦਰ ਰਹਿੰਦੇ ਹੋਏ ਭਾਰਤੀ ਬੂਰਜ਼ਵਾ ਕਾਲੋਨੀਆਂ ਦੇ ਘੋਰ ਦਬਾਅ ਤੋਂ ਆਜ਼ਾਦੀ ਵੱਲ ਨੂੰ ਵਧ ਰਿਹਾ ਹੈ। ਇਸ ਲਈ ਉਨ੍ਹਾਂ ਵਾਸਤੇ ਇਨਕਲਾਬ ਦਾ ਖ਼ਤਰਨਾਕ ਰਸਤਾ ਅਪਣਾਉਣਾ ਜ਼ਰੂਰੀ ਨਹੀਂ ਹੈ। ਦੂਜੇ ਸ਼ਬਦਾਂ ਵਿਚ, ਭਾਰਤੀ 'ਬੂਰਜ਼ਵਾਜ਼ੀ' ਦਾ ਆਰਥਿਕ ਅਤੇ ਰਾਜਸੀ ਤੌਰ ਤੇ ਹੌਲੀ ਹੌਲੀ (Decolonisation) ਕਾਲੋਨੀ ਮੁਕਤ ਹੋ ਜਾਣਾ ਉਨ੍ਹਾਂ ਦਾ ਇਨਕਲਾਬ ਤੋਂ ਮੂੰਹ ਮੋੜਦਾ ਹੈ ਅਤੇ ਭਵਿੱਖ ਵਿਚ ਛੇਤੀ ਹੀ ਜਦ ਉਨ੍ਹਾਂ ਦੀ ਜਮਾਤ ਕਾਲੋਨਾਂਵਾਂ ਵਿਚੋਂ ਖ਼ਤਮ ਹੋ ਜਾਵੇਗੀ ਤਾਂ ਉਹ ਪੱਕੇ ਤੌਰ ਤੇ ਇਨਕਲਾਬ ਵਿਰੋਧੀ ਹੋ ਜਾਣਗੇ। ਕਾਲੋਨੀਆਂ ਦੀ ਬੂਰਜ਼ਵਾਜ਼ੀ ਨੂੰ ਕੁਝ ਰਾਜਸੀ ਤਾਕਤ ਦੇ ਦੇਣ ਨਾਲ ਸਾਮਰਾਜਵਾਦ ਕਮਜ਼ੋਰ ਨਹੀਂ ਹੁੰਦਾ, ਕਿਉਂਕਿ ਉਥੋਂ ਦੇ ਬੂਰਜ਼ਵਾ ਇਸ ਤਾਕਤ ਦਾ ਸਾਮਰਾਜਵਾਦ ਦੇ ਖ਼ਿਲਾਫ਼ ਸੰਘਰਸ਼ ਲਈ ਇਸਤੇਮਾਲ ਨਹੀਂ ਕਰਦੇ ਸਗੋਂ ਇਨਕਲਾਬੀ ਲਹਿਰ ਨੂੰ ਦਬਾਉਣ ਲਈ ਪ੍ਰਯੋਗ ਕਰਦੇ ਹਨ। ਇਹ ਗੱਲ ਦੂਜੇ ਕਾਲੋਨੀ-ਦੇਸ਼ਾਂ ਦੇ ਅਨੁਭਵ ਨੂੰ ਸਪੱਸ਼ਟ ਹੋ ਚੁੱਕੀ ਹੈ। ਇਸ ਲਈ ਭਾਰਤੀ 'ਬੂਰਜ਼ਵਾ' ਦਾ ਆਪਣੀ ਥਾਂ ਖੋ ਦੇਣਾ ਕੋਈ 'ਭੁਲਕਾਰਾ' ਨਹੀਂ ਹੈ। ਇਹ ਉਹ ਸੱਚ ਹੈ ਜਿਹੜਾ ਕਿ ਸਾਰੀ ਇਸ ਸਥਿਤੀ ਦਾ ਨਿਚੋੜ ਹੈ।"[8]

ਰਾਏ ਨੇ ਇਸ ਗੱਲ ਦਾ ਜ਼ਿਕਰ 1929 ਵਿਚ ਈ. ਸੀ. ਸੀ. ਆਈ. ਨੂੰ ਦਿੱਤੇ ਗਏ ਇਕ ਲੰਮੇ ਚੌੜੇ ਬਿਆਨ ਦੇ ਵਿਚ ਕੀਤਾ। ਇਹ ਪੂਰੀ ਉਨ੍ਹਾਂ ਦੀ ਇਕ ਪੁਸਤਕ 'ਸਾਡੇ ਮੱਤਭੇਦ' ਦੇ ਵਿਚ ਛਪੀ ਹੈ।

ਕਾਲੋਨੀਆਂ ਦਾ ਖ਼ਾਤਮਾ ਅਤੇ ਰਾਏ ਦੇ ਖ਼ਿਲਾਫ਼ ਜਹਾਦ ਉੱਨਾ ਮਹੱਤਵ ਨਹੀਂ ਰੱਖਦਾ। ਖ਼ਾਸ ਗੱਲ ਤਾਂ ਉਹ ਨਵੀਂ ਲੀਹ ਸੀ ਜਿਹੜੀ ਕਿ ਅਪਣਾਈ ਗਈ। ਉਹ ਕੁਝ ਬਹੁਤੀ ਖੱਬੇ ਪੱਖ ਦੀ ਸਾਹਸਿਕ ਲੀਹ ਸੀ। ਜਿਸ ਤਰ੍ਹਾਂ ਕਿ ਈ. ਸੀ. ਸੀ. ਆਈ. ਦੀ ਦਸਵੀਂ ਸਭਾ ਦੀ ਮੀਟਿੰਗ ਨੇ ਸਪੱਸ਼ਟ ਕੀਤਾ ਸੀ, ਇਸ ਦੇ ਰਾਹੀਂ ਭਾਰਤੀ ਕਮਿਊਨਿਸਟਾਂ ਨੂੰ ਇੰਡੀਅਨ ਨੈਸ਼ਨਲ ਕਾਂਗਰਸ ਅਤੇ ਖੱਬੇ ਪੱਖ ਦੀਆਂ ਇੰਡੀਪੈਂਡੇਂਸ ਲੀਗ ਵਰਗੀਆਂ ਸੰਸਥਾਵਾਂ ਨਾਲ ਉਨ੍ਹਾਂ ਦੇ ਖ਼ਿਲਾਫ਼ ਇਹ ਦੱਸ ਕੇ ਕਿ ਉਹ ਸਾਮਰਾਜਵਾਦੀਆਂ ਅਤੇ ਸਰਮਾਏਦਾਰਾਂ ਦੇ ਪਿੱਠੂ ਹਨ ਅਤੇ ਇਨਕਲਾਬ ਨੂੰ ਧੋਖਾ ਦੇਣ ਵਾਲੇ ਹਨ, ਨੂੰ ਸੰਬੰਧ ਤੋੜਨ ਨੂੰ ਕਿਹਾ ਗਿਆ। ਟ੍ਰੇਡ ਯੂਨੀਅਨ ਦੇ ਖੇਤਰ ਵਿਚ, ਉਨ੍ਹਾਂ ਨੂੰ ਜੰਮੀਆਂ ਹੋਈਆਂ ਜਥੇਬੰਦੀਆਂ ਤੋਂ ਵੱਖਰੇ ਹੋਣ, ਨਵੀਆਂ ਜਥੇਬੰਦੀਆਂ ਬਣਾਉਣ, ਮਜ਼ਦੂਰਾਂ ਦੇ ਸੰਘਰਸ਼ ਨੂੰ ਤੇਜ਼ ਕਰਨ ਅਤੇ ਦੇਸ਼ ਭਰ ਵਿਚ ਰਾਜਸੀ ਹੜਤਾਲ ਲਈ ਤਿਆਰ ਕਰਨ ਵਾਸਤੇ ਕਿਹਾ ਗਿਆ। ਇਹ ਸਾਰੀਆਂ ਰਾਜਸੀ ਅਤੇ ਟ੍ਰੇਡ ਯੂਨੀਅਨ ਸੇਧਾਂ ਯਥਾਰਥਹੀਣੀਆਂ ਅਤੇ ਉਥਲ ਪੁਥਲ ਮਚਾਉਣ ਵਾਲੀਆਂ ਸਨ। ਇਹਦੇ ਨਾਲ ਕਮਿਊਨਿਸਟਾਂ ਦਾ ਪ੍ਰਭਾਵ ਘੱਟ ਗਿਆ ਅਤੇ ਉਹ ਇਕ ਛੋਟੀ ਜਿਹੀ

ਜਥੇਬੰਦੀ ਬਣ ਕੇ ਰਹਿ ਗਏ ।[3] ਕਮਿਊਨਿਸਟ ਰਾਏ ਦੀ ਜਿਸ ਸੇਧ ਹੇਠ ਹੁਣ ਤਕ ਕੰਮ ਕਰਦੇ ਆਏ ਸਨ ਇਹ ਲੀਕ ਉਸ ਦੇ ਬਿਲਕੁਲ ਉਲਟ ਸੀ । ਕਮਿੰਟਰਨ ਦੀ ਨਵੀਂ ਲੀਹ ਨੇ ਕਈ ਯੌਰਪ ਦੇ ਦੇਸ਼ਾਂ ਵਿਚ ਵੀ ਬਹੁਤ ਭੈੜੇ ਨਤੀਜੇ ਪੈਦਾ ਕੀਤੇ । ਜਰਮਨੀ ਵਿਚ ਇਹਦਾ ਨਤੀਜਾ ਖ਼ਾਸ ਤੌਰ ਤੇ ਮਾੜਾ ਹੋਇਆ ਕਿਹਾ ਜਾ ਸਕਦਾ ਹੈ ਕਿ ਹਿਟਲਰ ਦੇ ਉਠਣ ਵਿਚ ਉਨ੍ਹਾਂ ਦਾ ਖ਼ਾਸਾ ਹੱਥ ਸੀ । ਸਮਾਜੀ ਪਰਜਾ-ਤੰਤਰ ਵਾਦੀਆਂ ਦੇ ਵਿਰੁੱਧ ਜਹਾਦ ਅਤੇ ਉਨ੍ਹਾਂ ਨੂੰ 'ਸਮਾਜੀ ਫ਼ਾਸਿਸਟ' ਕਹਿਣ ਤਕ ਜਾਣਾ, ਅਤੇ ਉਨ੍ਹਾਂ ਨੂੰ ਫ਼ਾਸਿਸਟਾਂ ਤੋਂ ਵੀ ਵਧ ਕੇ ਕਮਿਊਨਿਸਟਾਂ ਦਾ ਦੁਸ਼ਮਣ ਸਮਝਣਾ ਅਤੇ ਟ੍ਰੇਡ ਯੂਨੀਅਨਾਂ ਵਿਚ ਫੁਟ ਪੁਆ ਕੇ ਉਨ੍ਹਾਂ ਨੂੰ ਤੋੜਨ ਲਈ ਉੱਨੇ ਹੀ ਜ਼ੋਰ ਸ਼ਰ ਨਾਲ ਜਹਾਦ ਆਦਿ ਨੇ ਮਜ਼ਦੂਰਾਂ ਦੇ ਹੌਂਸਲੇ ਢਾਹ ਦਿੱਤੇ ਅਤੇ ਹਿਟਲਰ ਜਿਹੀ ਮੁਸੀਬਤ ਦੇ ਵਿਕਾਸ ਦੇ ਖ਼ਿਲਾਫ਼ ਉਨ੍ਹਾਂ ਦੇ ਵਿਰੋਧ ਨੂੰ ਕਮਜ਼ੋਰ ਕਰ ਦਿੱਤਾ ।

ਕਾਂਗਰਸ ਤੋਂ ਕੁਝ ਚਿਰ ਪਿਛੋਂ ਨੇਮਬਧਤਾ ਉਤੇ ਜ਼ੋਰ ਦਿੱਤਾ ਜਾਣ ਲਗਿਆ । ਜਿਨ੍ਹਾਂ ਨੇ ਬਿਨਾਂ ਕਿਸੇ ਸ਼ਰਤ ਤੋਂ ਨਵੀਂ ਲੀਹ ਨਾ ਅਪਣਾਈ ਉਨ੍ਹਾਂ ਨੂੰ ਪਾਰਟੀ ਅਤੇ ਕਮਿੰਟਰਨ ਵਿਚੋਂ ਬਾਹਰ ਕੱਢ ਦਿਤਾ ਗਿਆ । ਸੀ. ਪੀ. ਜੀ. ਬੀ. ਦੇ ਉਹ ਮੈਂਬਰ ਜਿਨ੍ਹਾਂ ਨੇ ਮੱਤਭੇਦ ਪ੍ਰਗਟ ਕੀਤਾ ਸੀ ਉਨ੍ਹਾਂ ਨੂੰ ਛੱਡ ਜਾਣ ਤੇ ਮਜਬੂਰ ਕੀਤਾ ਗਿਆ ਅਤੇ ਇਕ ਵਰ੍ਹੇ ਪਿਛੋਂ ਨਵੀਂ ਨੇਤਾਗਿਰੀ ਸੌਂਪ ਦਿਤੀ ਗਈ । ਯੂ. ਐਸ. ਏ. ਵਿਚ ਪਾਰਟੀ ਵਿਚ ਮੱਤਭੇਦੀਆਂ ਦੀ ਗਿਣਤੀ ਬਹੁਤੀ ਸੀ । ਪਰ ਜੂਨ 1929 ਵਿਚ ਉਨ੍ਹਾਂ ਸਭ ਨੂੰ ਉਨ੍ਹਾਂ ਸੱਜੇ ਪੱਖੀ, ਝੁਕਾ ਲਈ ਪਾਰਟੀ ਵਿਚੋਂ ਕੱਢ ਦਿੱਤਾ ਗਿਆ । ਜਰਮਨੀ ਵਿਚ ਰਾਏ ਦੇ ਦੋਸਤ ਬਰੈਂਡਲਰ ਅਤੇ ਥਾਲਹੇਮਰ ਦੀ ਅਗਵਾਈ ਵਿਚ ਕੰਮ ਕਰਨ ਵਾਲੀ ਟੋਲੀ ਨੂੰ ਵੀ ਉਸ ਕਾਰਨ ਕਰਕੇ ਬਾਹਰ ਕਰ ਦਿੱਤਾ ਗਿਆ । ਬੁਖਾਰਿਨ ਨੂੰ ਵੀ ਬਖ਼ਸ਼ਿਆ ਨਹੀਂ ਗਿਆ । ਅਗਲੇ ਵਰ੍ਹੇ ਹੀ ਉਸ ਨੂੰ ਈ. ਸੀ. ਸੀ ਆਈ. ਅਤੇ ਸੀ. ਪੀ. ਐਸ. ਯੂ. ਦੇ 'ਪੋਲਿਟਬਿਊਰੋ ਵਿਚੋਂ' ਕੱਢ ਦਿੱਤਾ ਗਿਆ । ਉਹਦੇ ਖ਼ਿਲਾਫ਼ ਇਲਜ਼ਾਮ ਇਹ ਸੀ ਕਿ ਉਸ ਨੇ ਕਮਿੰਟਰਨ ਦੇ ਸੱਜੇ ਪੱਖ ਵਾਲੇ ਤੱਤਾਂ ਦੀ ਮਦਦ ਕੀਤੀ ਹੈ ।[4]

ਅਜੀਬ ਗੱਲ ਇਹ ਹੈ ਕਿ ਰਾਏ ਜਿਹੜਾ ਕਿ ਸਭ ਤੋਂ ਵੱਡਾ ਮੁਜਰਿਮ ਗਿਣਿਆ ਜਾਂਦਾ ਸੀ ਅਤੇ ਕੂਸੇਨਿਨ ਅਨੁਸਾਰ "ਸਾਮਰਾਜਵਾਦ ਦਾ ਪਿਠੂ" ਅਤੇ ਕਾਲੋਨੀਆਂ ਖ਼ਤਮ ਕਰਨ ਦੇ ਸਿਧਾਂਤ ਦਾ ਬਾਨੀ ਸੀ, ਉਹਦੇ ਖ਼ਿਲਾਫ਼ ਕਾਰਵਾਈ ਇਕ ਵਰ੍ਹਾ ਪਿਛੇ ਪਾ ਦਿਤੀ ਗਈ । ਜੂਨ 1929 ਵਿਚ ਹੋਈ ਦਸਵੀਂ ਸਭਾ ਦੀ ਮੀਟਿੰਗ ਵਿਚ ਉਸ ਨੂੰ ਮੁੜ ਇਕ ਦਲਬਦਲੂ ਦੇ ਤੌਰ ਤੇ ਦਾਗ਼ ਦਿੱਤਾ ਗਿਆ ਪਰ ਅਸਲੀ ਕਾਰਵਾਈ ਛੇ ਮਹੀਨੇ ਪਿੱਛੋਂ ਕੀਤੀ ਗਈ । 13 ਦਸੰਬਰ 1929 ਦੇ ਵਿਚ ਇਹ ਘੋਸ਼ਣਾ ਦਰਜ ਸੀ, "ਈ. ਸੀ. ਸੀ. ਆਈ. ਦੇ ਮਤੇ ਅਨੁਸਾਰ (ਜਿਹੜੀ ਕਿ ਕੌਮਾਂਤਰੀ ਸਥਿਤੀ ਅਤੇ ਕਮਿਊਨਿਸਟ ਇੰਟਰਨੈਸ਼ਨਲ ਦੇ ਕੰਮਾਂ ਬਾਰੇ ਹੋਈ ਸੀ ਜੋ

ਪੈਰ੍ਹਾ 9 ਵਿਚ ਦਰਜ ਹਨ) ਅਤੇ ਈ. ਸੀ. ਸੀ. ਆਈ. ਦੇ 19-12-1928 ਦੇ ਪ੍ਰੀਜੀਡੀਅਮ ਵਿਚ ਫ਼ੈਸਲਾ ਹੋਇਆ ਸੀ ਜਿਸ ਦੇ ਮੁਤਾਬਿਕ ਬਰੈਂਡਲਰ ਜੱਥੇਬੰਦੀ ਦੇ ਨਾਲ ਚੱਲਣ ਵਾਲੇ ਲੋਕੀਂ ਕਮਿਊਨਿਸਟ ਇੰਟਰਨੈਸ਼ਨਲ ਦੇ ਮੈਂਬਰ ਨਹੀਂ ਹੋ ਸਕਦੇ। ਈ. ਸੀ. ਸੀ. ਆਈ. ਦੀ ਪ੍ਰੀਜੀਡੀਅਮ ਇਹ ਐਲਾਨ ਕਰਦੀ ਹੈ ਕਿ ਬਰੈਂਡਲਰ ਪ੍ਰੈਸ ਲਈ ਲਿਖਣ ਅਤੇ ਬਰੈਂਡਲਰ ਜੱਥੇਬੰਦੀ ਦੀ ਸਹਾਇਤਾ ਕਰਨ ਦੀ ਵਜ੍ਹਾ ਨਾਲ ਰਾਏ ਨੇ ਆਪਣੇ ਆਪ ਨੂੰ ਕਮਿਊਨਿਸਟ ਇੰਟਰਨੈਸ਼ਨਲ ਦੀ ਪੰਗਤ ਤੋਂ ਬਾਹਰ ਕਰ ਲਿਆ ਹੈ ਅਤੇ ਇਸ ਲਈ ਉਸ ਨੂੰ ਕਮਿਊਨਿਸਟ ਇੰਟਰਨੈਸ਼ਨਲ ਤੋਂ ਬਰਖ਼ਾਸਤ ਸਮਝਣਾ ਚਾਹੀਦਾ ਹੈ।"[6] ਇਸ ਗੱਲ ਦੀ ਕੋਈ ਦਲੀਲ ਨਹੀਂ ਦਿੱਤੀ ਗਈ ਕਿ ਇਸ ਕੰਮ ਨੂੰ ਇੰਨੀ ਦੇਰ ਕਿਉਂ ਹੋਈ। ਬਹੁਤ ਸੰਭਵ ਹੈ ਕਿ ਕਮਿੰਟਰਨ ਦੇ ਚਾਲਕਾਂ ਨੂੰ ਰਾਏ ਦੇ ਪਛਤਾਵੇ ਜਾਂ ਘੱਟੋ ਘੱਟ ਚੁੱਪੀ ਦੀ ਆਸ ਸੀ, ਪਰ ਰਾਏ ਨੇ ਨਾ ਤਾਂ ਪਛਤਾਵਾ ਹੀ ਪ੍ਰਗਟ ਕੀਤਾ ਅਤੇ ਨਾ ਉਹ ਚੁੱਪ ਹੀ ਰਹੇ। ਉਹ ਆਪਣੇ ਵਿਚਾਰ ਪ੍ਰਗਟ ਕਰਦੇ ਰਹੇ। ਉਹ ਜਰਮਨੀ ਅਤੇ ਯੂ. ਐਸ. ਏ. ਦੇ ਹੋਰ ਮਤਭੇਦੀਆਂ ਨਾਲ ਜਾ ਰਲੇ ਅਤੇ ਛੇਵੀਂ ਕਾਂਗਰਸ ਦੀ ਲੀਹ ਨੂੰ ਅਪਣਾਉਣ ਲਈ ਜ਼ੋਰ ਪਾਉਣ ਲੱਗੇ। ਉਨ੍ਹਾਂ ਨੇ ਬਰੈਂਡਲਰ ਟੋਲੀ ਦੇ ਪੱਤਰ ਵਿਚ ਉਸ ਲੀਹ ਦੀ ਆਲੋਚਨਾ ਕਰਦੇ ਹੋਏ ਸਖ਼ਤ ਲੇਖ ਲਿਖੇ। ਇਹ ਬਰਦਾਸ਼ਤ ਨਹੀਂ ਸੀ ਕੀਤਾ ਜਾ ਸਕਦਾ ਅਤੇ ਅਖ਼ੀਰ ਉਨ੍ਹਾਂ ਨੂੰ ਕਮਿੰਟਰਨ ਦੀ ਪੰਗਤ ਵਿਚੋਂ ਕੱਢ ਦਿੱਤਾ ਗਿਆ।

ਕਮਿੰਟਰਨ ਦੇ ਮੈਂਬਰਾਂ ਨੂੰ ਲਿਖੀ ਇਕ ਖੁਲ੍ਹੀ ਚਿੱਠੀ ਵਿਚ ਜਿਹੜੀ ਕਿ ਪਿੱਛੋਂ "ਆਵਰ ਡਿਫਰੈਂਸਿਜ਼" ਵਿਚ ਛਪੀ ਸੀ, ਰਾਏ ਨੇ ਦਸਵੀਂ ਪੂਰੀ ਸਭਾ ਦੀ ਮੀਟਿੰਗ ਵਿਚ ਜੋ ਕੁਝ ਹੋਇਆ ਉਸ ਦਾ ਚੰਗਾ ਵਰਨਣ ਕੀਤਾ ਹੈ ਅਤੇ ਆਪਣੀ ਸਥਿਤੀ ਦਾ ਚੰਗਾ ਖੁਲਾਸਾ ਦਿੱਤਾ ਹੈ। ਉਸ ਖੁਲ੍ਹੀ ਚਿੱਠੀ ਦੇ ਕੁਝ ਹਿੱਸੇ ਸ਼ਾਇਦ ਤੁਹਾਨੂੰ ਦਿਲਚਸਪ ਲਗਣ। ਰਾਏ ਨੇ ਲਿਖਿਆ, "ਕੁਝ ਚਿਰਾਂ ਤੋਂ ਮੈਂ ਇਕ ਪਵਿੱਤਰ ਫਾਂਸੀ ਦੇ ਫੰਦੇ" ਮੂਹਰੇ ਖੜ੍ਹਾ ਹਾਂ ਜਿਸ ਦਾ ਪਾਗਲ ਡਰਾਵਾ ਕੌਮਾਂਤਰੀ ਕਮਿਊਨਿਸਟ ਲਹਿਰ ਨੂੰ ਬਹੁਤ ਵੱਡਾ ਧੱਕਾ ਪਹੁੰਚਾ ਰਿਹਾ ਹੈ। ਮੈਂ ਲੱਗਭਗ ਇਕ ਵਰ੍ਹੇ ਤੋਂ ਇਸ ਸਥਿਤੀ ਵਿਚ ਹਾਂ, ਇਹ ਨਹੀਂ ਕਿ ਮੈਂ ਆਪਣੀ ਮੌਤ ਤੋਂ ਡਰਦਾ ਹੋਵਾਂ ਸਗੋਂ ਮੈਂ ਉਨ੍ਹਾਂ ਲੋਕਾਂ ਦੀ ਅਣਗਹਿਲੀ ਉਤੇ ਦੰਗ ਹਾਂ ਜਿਨ੍ਹਾਂ ਤੋਂ ਇਸ ਲਹਿਰ ਦੀ ਅਗਵਾਈ ਹथਿਆ ਲਈ ਗਈ ਹੈ ਅਤੇ ਜਿਸ ਤਰੀਕੇ ਨਾਲ ਇਹ ਅਣਗਹਿਲ ਅਤੇ ਗ਼ੈਰ ਜ਼ਿੰਮੇਦਾਰ ਆਗੂ ਇਸ ਲਹਿਰ ਨੂੰ ਤਬਾਹੀ ਵੱਲ ਧੱਕ ਰਹੇ ਹਨ ਉਹ ਵੇਖ ਕੇ ਹੈਰਾਨੀ ਹੁੰਦੀ ਹੈ। ਅਖ਼ੀਰ ਮੇਰੀ ਵਾਰੀ ਆ ਹੀ ਗਈ ਹੈ ਭਾਵੇਂ ਇਸ ਵਿਚ ਦੇਰ ਦਾ ਕਾਰਨ ਸਮਝ ਨਹੀਂ ਲਗਿਆ। ਕਮਿਊਨਿਸਟ ਪਾਰਟੀ ਦੀ ਸੀ. ਆਈ. ਦੀ ਕਾਰਜਕਾਰੀ ਕਮੇਟੀ ਦੀ ਦਸਵੀਂ ਪੂਰੀ ਸਭਾ ਵਿਚ ਕੂਸੇਨਿਨ ਨੇ ਜ਼ਿੰਮੇਦਾਰੀ ਤੋਂ ਕੰਨੀਂ ਕੱਟਣ ਵਾਲੇ

ਆਪਣੇ ਖ਼ਾਸ ਅੰਦਾਜ਼ ਵਿਚ ਮੇਰਾ ਨਿਮ੍ਹ ਸਿਰ ਮੰਗਿਆ ਸੀ। ਮੇਰੇ ਅਖ਼ੀਰੀ ਜ਼ੁਰਮ ਵੱਲ ਇਸ਼ਾਰਾ ਕਰਦੇ ਹੋਏ—ਜਿਹੜਾ ਕਿ ਜਰਮਨ ਵਿਰੋਧੀ 'ਪ੍ਰੈਸ' ਵਿਚ ਲਿਖਣਾ ਸੀ—ਉਹ ਹੈਰਾਨ ਹੋ ਰਿਹਾ ਸੀ ਕਿ ਇੰਨੇ ਭਾਰੀ ਜ਼ੁਰਮ ਪਿੱਛੋਂ ਵੀ ਕੀ ਬੰਦਾ ਉਨ੍ਹਾਂ ਲੋਕਾਂ ਦਾ ਕਾਮਰੇਡ ਕਹਾਉਣ ਯੋਗ ਹੋ ਸਕਦਾ ਹੈ ਜਿਨ੍ਹਾਂ ਦੇ ਵਿਚਾਰਾਂ ਦੀ ਨੁਮਾਇੰਦਗੀ ਕਰਨ ਦਾ ਉਹ ਦਮ ਭਰਦਾ ਸੀ। ਇਸ ਕੰਮ ਲਈ ਮੰਚ ਸੱਜ ਗਿਆ। 'ਜਨ ਸਮੂਹਾਂ' ਨੇ ਹਾਮੀ ਭਰੀ। "ਫਾਂਸੀ ਲਾਓ" ਦੀ ਚਾਲੂ ਕੀਤੀ ਹੋਈ ਆਵਾਜ਼ ਕਿਸੇ ਇਕ ਅਣਜਾਣੇ ਖੂੰਜੇ ਵਿਚੋਂ ਉਠੀ ਅਤੇ ਉਹ ਬੰਦਾ ਜਿਹੜਾ ਕਿ ਕੌਮਾਂਤਰੀ ਕਮਿਊਨਿਸਟ ਨਾਲ ਉਹਦੇ ਮੁੱਢ ਤੋਂ ਜੁੜਿਆ ਹੋਇਆ ਸੀ, ਇਸ ਤੋਂ ਪਹਿਲਾਂ ਵਰ੍ਹਿਆਂ ਬੱਧੀ ਇਨਕਲਾਬੀ ਲਹਿਰ ਵਿਚ ਜ਼ੋਰ ਸ਼ੋਰ ਨਾਲ ਲਗਿਆ ਰਿਹਾ ਸੀ, ਅਤੇ ਜਿਸਦੇ ਉਤੇ ਖੱਬੇ ਪੱਖ ਵੱਲ ਝੁਕਾਅ ਦਾ ਸ਼ੱਕ ਕੀਤਾ ਜਾਂਦਾ ਸੀ ਅਤੇ ਇਹ ਆਲੋਚਨਾ ਕੀਤੀ ਜਾਂਦੀ ਸੀ ਕਿ ਉਸਨੂੰ ਆਪਹੁਦਰੇ ਤੌਰ ਤੇ ਸੀ. ਆਈ. ਦੇ ਘੇਰੇ ਵਿਚੋਂ ਬਾਹਰ ਛੱਡ ਦਿੱਤਾ ਗਿਆ।"[8]

ਕੂਸੇਨਿਨ ਦੇ 'ਡੀਕਾਲੋਨਾਈਜੇਸ਼ਨ' ਕਾਲੋਨੀਆਂ ਖ਼ਤਮ ਕਰੋ ਦੇ ਸਿਧਾਂਤ ਨੂੰ ਵਿਗਾੜ ਕੇ ਦੱਸਣ ਬਾਰੇ ਰਾਏ ਲਿਖਦੇ ਹਨ, "ਕੂਸੇਨਿਨ ਨੇ ਇਥੋਂ ਤੀਕ ਦਾਅਵਾ ਕੀਤਾ ਹੈ ਕਿ "ਵੈਨਗਾਰਡ" ਅਤੇ "ਮਾਸਿਜ਼" ਦੋਵੇਂ ਪੱਤਰਾਂ ਰਾਹੀਂ, ਜਿਨ੍ਹਾਂ ਦਾ ਮੈਂ ਸੰਪਾਦਨ ਕਰਦਾ ਰਿਹਾ ਹਾਂ, ਮੈਂ "ਸਾਮਾਜਿਕ ਲੋਕਤੰਤਰਵਾਦ" ਦੇ ਸਿਧਾਂਤ ਦਾ ਪ੍ਰਚਾਰ ਕਰਦਾ ਰਿਹਾ ਹਾਂ। ਇਹ ਕਿੰਨੀ ਬੇਜਾਨ ਗੱਲ ਹੈ ਇਹ ਉਨ੍ਹਾਂ ਪੱਤਰ ਦੀਆਂ ਫ਼ਾਈਲਾਂ ਤੋਂ ਪਤਾ ਲੱਗ ਸਕਦਾ ਹੈ। ਮੈਂ ਵੰਗਾਰ ਕੇ ਕਹਿ ਸਕਦਾਂ ਕਿ ਕੋਈ ਉਨ੍ਹਾਂ ਵਿਚੋਂ ਇਕ ਪੈਰ੍ਹਾ ਵੀ ਅਜਿਹਾ ਕੱਢ ਕੇ ਵਿਖਾਵੇ ਜੋ ਕੂਸੇਨਿਨ ਦੇ ਦਾਅਵੇ ਦਾ ਸਬੂਤ ਦਿੰਦਾ ਹੋਵੇ। ਫਿਰ, ਉਹ ਪੱਤਰ ਮੇਰੇ ਸੰਪਾਦਨ ਹੇਠ ਮਈ 1922 ਤੋਂ ਲੈ ਕੇ 1928 ਦੇ ਸ਼ੁਰੂ ਤਕ ਕਮਿਊਨਿਸਟ ਪ੍ਰਾਪੇਗੰਡਾ ਦੇ ਮੁੱਖ ਮਾਧਿਅਮ ਦੇ ਰੂਪ ਵਿਚ ਨਿਕਲਦੇ ਸਨ। (ਇਨ੍ਹਾਂ ਵਿਚ ਵੀ 1927 ਦੇ ਪਹਿਲੇ ਅੱਠ ਮਹੀਨਿਆਂ ਲਈ ਜਦ ਮੈਂ ਚੀਨ ਵਿਚ ਸਾਂ, ਮੈਂ ਜ਼ਿੰਮੇਵਾਰ ਨਹੀਂ ਹਾਂ) ਉਸ ਸਾਰੇ ਸਮੇਂ ਵਿਚ, ਮੇਰੀ ਇਕ ਵਾਰ ਵੀ ਇਸ ਗੱਲ ਲਈ ਆਲੋਚਨਾ ਨਹੀਂ ਹੋਈ ਕਿ ਮੈਂ ਸੱਜੇ ਪੱਖ ਵੱਲ ਝੁੱਕ ਰਿਹਾ ਹਾਂ।" ਇਸੇ ਗੱਲ ਨੂੰ ਜਾਰੀ ਰਖਦੇ ਹੋਏ, ਰਾਏ ਲਿਖਦੇ ਹਨ, "ਹੁਣ ਇਹ ਸੁਰਾਗ ਮਿਲਿਆ ਹੈ ਕਿ ਇਹ ਸਾਰਾ ਸਮਾਂ ਮੈਂ ਸਾਮਰਾਜਵਾਦ ਦਾ ਸਮਾਜਿਕ ਜਨਵਾਦੀ ਪਿੱਠੂ ਰਿਹਾ ਹਾਂ। ਦਲੀਲ ਦੀ ਰੂਹ ਨਾਲ ਵੇਖਿਆ ਜਾਵੇ ਤਾਂ ਇਹ ਮੰਨਣਾ ਪਏਗਾ ਕਿ ਛੇਵੀਂ ਕਾਂਗਰਸ ਤਕ ਭਾਰਤ ਬਾਰੇ ਸੀ. ਆਈ. ਦਾ ਨਜ਼ਰੀਆ ਗ਼ਲਤ ਸੀ। ਜੇਕਰ ਛੇਵੀਂ ਕਾਂਗਰਸ ਦੀ ਰਿਪੋਰਟ ਅਤੇ ਉਸਦੇ ਥੀਸਿਸ ਵਿਚ ਲੈਨਿਨਵਾਦ ਦੀ ਬਹੁਤ ਉਚੀ ਸੂਝ-ਬੂਝ ਭਰੀ ਹੋਈ ਹੈ ਤਾਂ ਜਿਥੋਂ ਤਕ ਕਾਲੋਨੀਆਂ ਦਾ ਖ਼ਾਸ ਤੌਰ ਤੇ ਭਾਰਤ ਦਾ ਸੰਬੰਧ ਹੈ, ਲੈਨਿਨ, ਜਿਨੋਂਵੀਵ ਬੁਖਾਰਿਨ, ਸਟਾਲਿਨ ਸਭੇ ਆਪੋ ਆਪਣੀ ਵਾਰੀ ਸਿਰ ਲੈਨਿਨ ਵਿਰੋਧੀ ਅਤੇ ਸਾਮਰਾਜਵਾਦ ਦੇ ਸਾਮਾਜਿਕ ਲੋਕਤੰਤਰੀ ਪਿੱਠੂ ਰਹੇ ਹਨ। ਛੇਵੀਂ ਕਾਂਗਰਸ ਦੇ

ਕਾਲੋਨੀਆਂ ਅਤੇ ਹੋਰ ਪ੍ਰਸ਼ਨਾਂ ਉਤੇ ਮਤਿਆਂ ਦਾ ਵਾਸਤਵ ਵਿਚ ਇਹੀ ਮਤਲਬ ਹੈ। ਉਹ ਲੈਨਿਨ ਦੀਆਂ ਦਾਅ-ਪੇਚ ਸੰਬੰਧੀ ਸਿਖਿਆਵਾਂ ਤੋਂ ਬਹੁਤ ਹਟ ਕੇ ਹਨ।"[7]

ਸਿੱਟੇ ਵਜੋਂ ਖ਼ਤ ਵਿਚ ਲਿਖਿਆ ਹੈ, "ਜੋ ਜ਼ੁਰਮ ਮੇਰੇ ਨਾਂ ਨਾਲ ਜੋੜੇ ਜਾਂਦੇ ਹਨ ਉਹ ਮੈਂ ਨਹੀਂ ਕੀਤੇ। ਮੇਰਾ ਖੋਟ ਇਹ ਹੈ ਕਿ ਮੈਂ ਸੋਚਣ ਦੀ ਆਜ਼ਾਦੀ ਦਾ ਦਾਅਵਾ ਕਰਦਾ ਹਾਂ ਅਤੇ ਜਿਨ੍ਹਾਂ ਔਖੇ ਹਾਲਾਤ ਵਿਚੋਂ ਦੀ ਸੀ. ਆਈ. ਨਿਕਲ ਰਹੀ ਹੈ, ਉਨ੍ਹਾਂ ਵਿਚ ਇਹ ਸੰਭਵ ਨਹੀਂ ਹੈ। ਜਦ ਤਕ ਮੈਂ ਆਪਣਾ ਮੱਤਭੇਦ ਪ੍ਰਗਟ ਨਹੀਂ ਕੀਤਾ ਮੈਨੂੰ ਸਰਕਾਰੀ ਇੰਟਰਨੈਸ਼ਨਲ ਵਿਚੋਂ ਨਾ ਤਾਂ ਕਢਿਆ ਗਿਆ ਅਤੇ ਨਾ ਹੀ ਮੈਨੂੰ ਦਲਬਦਲੂ ਕਰਾਰ ਦਿਤਾ ਗਿਆ। ਮੇਰੇ ਮੂੰਹ 'ਤੇ ਚੁੱਪੀ ਦੀ ਪੱਟੀ ਬੰਨ੍ਹ ਦਿੱਤੀ ਗਈ, ਉਹ ਸਰਵ ਸ਼ਕਤੀਸ਼ਾਲੀ ਸਾਧਨ ਜਿਸ ਨਾਲ ਕਿ ਮੇਰੇ ਸਾਰੇ ਪ੍ਰਗਟਾਅ ਦੇ ਸਾਧਨ ਖ਼ਤਮ ਕਰ ਦਿੱਤੇ ਗਏ। ਦੂਜੇ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਜੇਕਰ ਮੈਂ ਆਵਾਜ਼ ਕੱਢਣ ਦਾ ਸਾਹਸ ਨਾ ਕੀਤਾ ਹੁੰਦਾ ਤਾਂ ਮੇਰੇ ਆਜ਼ਾਦ ਵਿਚਾਰਾਂ ਦੇ ਨਾ ਖਿਮਾਂ ਕਰਨ ਯੋਗ ਗੁਨਾਹ ਲਈ, ਮੈਨੂੰ ਚੁੱਪ-ਚੁਪੀਤੇ ਖ਼ਤਮ ਕਰਕੇ ਭੁਲਾ ਦਿੱਤਾ ਗਿਆ ਹੁੰਦਾ। ਪਰ ਇਕ ਇਨਕਲਾਬੀ ਦਾ ਫ਼ਰਜ਼ ਕਈ ਵਾਰਾਂ ਆਪਹੁਦਰੀ ਨੇਮਬੱਧਤਾ ਦੀਆਂ ਤੰਗ ਸੀਮਾਵਾਂ ਤੋਂ ਅੱਗੇ ਲੰਘ ਜਾਂਦਾ ਹੈ। ਮੈਂ ਅਜਿਹੀ ਸਥਿਤੀ ਵਿਚ ਪੈ ਗਿਆ ਜਿਥੇ ਮੈਂ ਮਹਿਸੂਸ ਕੀਤਾ ਕਿ ਮੌਜੂਦਾ ਆਗੂ-ਦਲ ਜਿਹੜਾ ਕਿ ਇੰਟਰਨੈਸ਼ਨਲ ਨੂੰ ਤਬਾਹੀ ਵਲ ਲਿਜਾ ਰਿਹਾ ਹੈ, ਇਸਦੇ ਵਿਰੋਧੀ ਧੜੇ ਵਿਚ ਸ਼ਾਮਿਲ ਹੋਣਾ ਮੇਰਾ ਇਨਕਲਾਬੀ ਫ਼ਰਜ਼ ਹੈ।

ਭਾਰਤ ਦੇ ਪ੍ਰਸ਼ਨ ਉਤੇ ਹੀ ਨਹੀਂ ਸਭ ਸਮੱਸਿਆਵਾਂ ਦੇ ਸੰਬੰਧ ਵਿਚ ਛੇਵੀਂ ਕਾਂਗਰਸ ਦੇ ਮਤਿਆਂ ਨਾਲ ਮੇਰਾ ਮੱਤਭੇਦ ਹੈ। ਜੇਕਰ ਕਿਸੇ ਇਕ ਖ਼ਾਸ ਪ੍ਰਸ਼ਨ ਬਾਰੇ ਕੋਈ ਗ਼ਲਤੀ ਹੁੰਦੀ ਤਾਂ ਇਹ ਸੋਚ ਕੇ ਕਿ ਵਕਤ ਪੈਣ 'ਤੇ ਠੀਕ ਹੋ ਜਾਵੇਗੀ, ਉਡੀਕਣਾ ਚੰਗਾ ਸਮਝਿਆ ਜਾ ਸਕਦਾ ਸੀ। ਪਰ ਭਾਰਤ ਵਿਚ ਜਿਸ ਗ਼ਲਤ ਧਾਰਾ ਦਾ ਪਿੱਛਾ ਕੀਤਾ ਗਿਆ ਉਹ ਇਕ ਬਹੁਤ ਵੱਡੀ ਗ਼ਲਤੀ ਦਾ ਛੋਟਾ ਜਿਹਾ ਹਿੱਸਾ ਹੈ। ਇਸ ਲਈ ਚੁੱਪ ਰਹਿਣਾ ਸੰਭਵ ਨਹੀਂ। ਅੰਤਰਾਸ਼ਟਰ ਸੰਕਟ ਵਿਚ ਹੈ ਜਿਹੜਾ ਕਿ ਉਸ ਦੀ ਬਣਤਰ ਅਤੇ ਉਸ ਦੇ ਆਗੂਆਂ ਤੋਂ ਪ੍ਰਗਟ ਹੁੰਦਾ ਹੈ।"[8]

ਇਸ ਖੁਲ੍ਹੀ ਚਿੱਠੀ ਦਾ ਕੋਈ ਅਸਰ ਨਹੀਂ ਹੋਇਆ। 1935 ਵਿਚ ਸੱਤਵੀਂ ਕਮਿੰਟਰਨ ਕਾਂਗਰਸ ਵਿਚ ਸੋਧੇ ਜਾਣ ਤਕ ਉਹੀ ਝੱਲੀ ਧਾਰਾ ਚਲਦੀ ਰਹੀ। ਇਸ ਵਿਚਕਾਰ ਹਿਟਲਰ ਨੇ ਜਰਮਨੀ ਵਿਚ ਆਪਣੀ 'ਫ਼ਾਸਿਸਟ' ਡਿਕਟੇਟਰਸ਼ਿਪ ਕਾਇਮ ਕਰ ਲਈ ਅਤੇ ਸਟਾਲਿਨ ਨੂੰ ਛੇਵੀਂ ਕਾਂਗਰਸ ਦੀ ਧਾਰਾ ਬਾਰੇ ਸੋਚਣ ਉਤੇ ਮਜਬੂਰ ਕਰ ਦਿੱਤਾ। ਉਹਦੀ ਮੰਗ ਦੇ ਅਨੁਸਾਰ ਧਾਰਾ ਨੂੰ ਬਦਲਣ ਪਿਛੋਂ ਵੀ ਰਾਏ ਦੇ ਕਮਿੰਟਰਨ ਵਿਚ ਮੁੜ ਦਾਖ਼ਲੇ ਬਾਰੇ ਨਹੀਂ ਸੋਚਿਆ ਗਿਆ।

ਉਨ੍ਹਾਂ ਦੇ ਕੱਢੇ ਜਾਣ ਪਿਛੋਂ ਕਮਿਊਨਿਸਟ ਰਾਏ ਦੇ ਵਿਰੁੱਧ ਤਰ੍ਹਾਂ ਤਰ੍ਹਾਂ ਦੇ ਦੋਸ਼ ਲਾਉਣ ਲੱਗੇ : ਇਕ ਦੋਸ਼ ਇਹ ਸੀ ਕਿ ਉਨ੍ਹਾਂ ਨੇ ਭਾਰਤ ਵਿਚ ਕਮਿਊਨਿਸਟ ਤਾਕਤ ਅਤੇ ਆਪਣੇ ਪ੍ਰਭਾਵ ਦੀ ਗ਼ਲਤ ਤਸਵੀਰ ਪੇਸ਼ ਕੀਤੀ । ਦੂਜਾ ਸੀ ਕਿ ਉਨ੍ਹਾਂ ਨੇ ਢੇਰਾਂ ਰੁਪਿਆ ਖਾ ਲਿਆ । ਦੋਹਾਂ ਵਿਚੋਂ ਕਿਸੇ ਉਤੇ ਵੀ ਤਦ ਤੀਕ ਗੰਭੀਰ ਵਿਚਾਰ ਨਹੀਂ ਕੀਤਾ ਜਾ ਸਕਦਾ ਜਦ ਤਕ ਇਹ ਪਤਾ ਨਾ ਲਗ ਜਾਵੇ ਕਿ 'ਰਿਪੋਰਟਾਂ' ਕੀ ਭੇਜੀਆਂ ਗਈਆਂ ਅਤੇ ਰਾਏ ਨੂੰ ਕਿੰਨਾ ਰੁਪਿਆ ਦਿੱਤਾ ਗਿਆ ਸੀ । ਇਹ ਦੋਵੇਂ ਅਜਿਹੇ ਭੇਦ ਹਨ ਜਿਨ੍ਹਾਂ ਨੂੰ ਪ੍ਰਗਟ ਕਰਨ ਦਾ 'ਕਰੈਮਲਿਨ' ਨੇ ਫ਼ੈਸਲਾ ਨਹੀਂ ਕੀਤਾ। ਸਰਸਰੀ ਤੌਰ ਤੇ ਏਨਾ ਕਿਹਾ ਜਾ ਸਕਦਾ ਹੈ ਕਿ ਕਰੈਮਲਿਨ ਅਤੇ ਕਮਿੰਟਰਨ ਰਾਏ ਤੋਂ ਛੁੱਟ ਹੋਰ ਵੀ ਕਈ ਮੋਹਰੀਆਂ ਰਾਹੀਂ ਕੰਮ ਕਰ ਰਹੇ ਸਨ ।

ਕਮਿੰਟਰਨ ਨਾਲੋਂ ਟੁੱਟਣ ਕਾਰਨ ਰਾਏ ਨੂੰ ਬਹੁਤ ਧੱਕਾ ਪਹੁੰਚਿਆ । ਇਸਦੇ ਨਾਲ, ਜੋ ਕੰਮ ਉਹ ਭਾਰਤ ਦੀ ਆਜ਼ਾਦੀ ਲਈ ਕਰ ਰਹੇ ਸਨ, ਉਸ ਤੋਂ ਵੰਚਿਤ ਹੋ ਗਏ। 1929 ਦੇ ਮੱਧ ਤਕ ਉਹ ਕਮਿਊਨਿਸਟ ਪੱਤਰਕਾਵਾਂ ਵਿਚ ਭਾਰਤ ਬਾਰੇ ਲਿਖਦੇ ਰਹੇ। ਉਸ ਤੋਂ ਪਿਛੋਂ ਉਹ ਰਸਤਾ ਵੀ ਬੰਦ ਹੋ ਗਿਆ। ਫਿਰ ਉਨ੍ਹਾਂ ਨੂੰ ਭਾਰਤੀ ਇਨਕਲਾਬ ਦੀ ਸੇਵਾ ਲਈ ਹੋਰ ਰਾਹਾਂ ਲੱਭਣੀਆਂ ਪਈਆਂ । ਕਲਪਨਾਸ਼ੀਲ ਅਤੇ ਹਿੰਮਤੀ ਤਾਂ ਉਹ ਹਮੇਸ਼ਾਂ ਤੋਂ ਹੀ ਸਨ, ਇਸ ਲਈ ਉਨ੍ਹਾਂ ਨੇ ਛੇਤੀ ਇਕ ਰਾਹ ਲੱਭ ਲਈ । ਅਗਲੇ ਭਾਗ ਵਿਚ ਉਹਦਾ ਅਤੇ ਉਸਦੇ ਨਤੀਜਿਆਂ ਦਾ ਵਰਨਣ ਕੀਤਾ ਜਾਵੇਗਾ ।

# 8. ਭਾਰਤ ਵਾਪਸੀ ਅਤੇ ਜੇਲ

ਰਾਏ ਹਮੇਸ਼ਾਂ ਹੀ ਭਾਰਤ ਵਾਪਸ ਆਉਣ ਅਤੇ ਭਾਰਤ ਦੀ ਆਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲੈਣ ਲਈ ਬੇਚੈਨ ਸਨ। ਉਨ੍ਹਾਂ ਨੇ ਮਾਸਕੋ ਜਾਣ ਦੀ ਸਲਾਹ ਇਸ ਲਈ ਕਬੂਲ ਕਰ ਲਈ ਸੀ ਕਿ ਮਾਸਕੋ ਭਾਰਤ ਦੇ ਰਾਹ ਵਿਚ ਪੈਂਦਾ ਸੀ। ਦੂਜੀ ਕਮਿੰਟਰਨ ਕਾਂਗਰਸ ਪਿਛੋਂ ਉਹ ਤਾਸ਼ਕੰਦ ਭੇਜੇ ਜਾਣ ਉਤੇ ਇਸੇ ਕਰਕੇ ਖ਼ੁਸ਼ ਹੋਏ ਕਿ ਉਹ ਭਾਰਤ ਦੇ ਹੋਰ ਵੀ ਨੇੜੇ ਪਹੁੰਚ ਜਾਣਗੇ। ਪਿਛੋਂ ਉਨ੍ਹਾਂ ਨੇ ਇਸ ਇੱਛਾ ਨੂੰ ਲੈਨਿਨ ਦੀ ਇਸ ਸਲਾਹ ਤੇ ਦੱਬ ਲਿਆ ਕਿ ਉਨ੍ਹਾਂ ਨੂੰ ਆਪਣੇ ਨਾਲ ਕੰਮ ਕਰਨ ਲਈ ਕੁਝ ਸਾਥੀ ਜ਼ਰੂਰ ਤਿਆਰ ਕਰ ਲੈਣੇ ਚਾਹੀਦੇ ਹਨ। ਕੁਝ ਕਮਿਊਨਿਸਟ ਟੋਲੀਆਂ ਬਣਨ ਪਿਛੋਂ ਉਨ੍ਹਾਂ ਦੀ ਇਹ ਇੱਛਾ ਮੁੜ ਜ਼ੋਰ ਮਾਰਨ ਲੱਗੀ। ਉਨ੍ਹਾਂ ਨੇ ਸਟਾਲਿਨ ਤੋਂ ਕਈ ਵਾਰ ਜਾਣ ਦੀ ਆਗਿਆ ਮੰਗੀ। ਕਿਹਾ ਜਾਂਦਾ ਹੈ ਕਿ ਸਟਾਲਿਨ ਨੇ ਇਹ ਗੱਲ ਮੰਨ ਲਈ ਸੀ ਕਿ ਉਹ ਚੀਨ ਦਾ ਲਕਸ਼ ਪੂਰਾ ਕਰਕੇ ਚਲੇ ਜਾਣ। ਪਰ ਉਹ ਮਿਸ਼ਨ ਅਸਫ਼ਲ ਰਿਹਾ। ਰਾਏ ਦਾ ਸਟਾਲਿਨ ਨਾਲ ਰਸੂਖ਼ ਖ਼ਤਮ ਹੋ ਗਿਆ ਅਤੇ ਉਨ੍ਹਾਂ ਨੂੰ ਕਮਿੰਟਰਨ ਦੇ ਘੇਰੇ ਵਿਚੋਂ ਕੱਢ ਦਿਤਾ ਗਿਆ। ਇਸ ਤੋਂ ਪਿਛੋਂ ਉਹ ਉੱਕਾ ਹੀ ਆਪਣੇ ਬਿਤ ਉਤੇ ਖਲੋਤੇ ਸਨ ਅਤੇ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਉਹ ਹੁਣ ਭਾਰਤ ਲਈ ਤਾਂ ਹੀ ਕੁਝ ਕਰ ਸਕਦੇ ਸਨ ਜੇਕਰ ਉਹ ਭਾਰਤ ਚਲੇ ਜਾਣ। ਉਨ੍ਹਾਂ ਨੂੰ ਇਹ ਵੇਖ ਕੇ ਵੀ ਦੁੱਖ ਹੁੰਦਾ ਸੀ ਕਿ ਛੇਵੀਂ ਕਮਿੰਟਰਨ ਕਾਂਗਰਸ ਦੇ ਕੁਝ ਬਹੁਤਾ ਖੱਬੇ ਪੱਖ ਦੇ ਝੁਕਾਅ ਕਰਕੇ ਕਮਿਊਨਿਸਟਾਂ ਨੇ ਆਪਣੇ ਆਪ ਨੂੰ ਤਬਾਹ ਕਰ ਲਿਆ ਹੈ ਅਤੇ ਖੱਬੀ ਲਹਿਰ ਨੂੰ ਨੁਕਸਾਨ ਪਹੁੰਚਾਇਆ ਹੈ। ਉਨ੍ਹਾਂ ਨੇ ਇਹ ਵੀ ਵੇਖਿਆ ਕਿ ਗਾਂਧੀ ਜੀ ਦੀ ਚਲਾਈ ਹੋਈ ਜਨਤਾ ਦੀ ਲਹਿਰ ਜ਼ੋਰ ਫੜਦੀ ਜਾ ਰਹੀ ਹੈ ਅਤੇ ਇਹ ਇਕ ਅਜਿਹਾ ਸ਼ਾਨਦਾਰ ਮੌਕਾ ਹੈ ਜਿਸ ਤੋਂ ਕਾਂਗਰਸ ਨੂੰ ਇਨਕਲਾਬ ਦੀ ਰਾਹ ਤੇ ਪਾਇਆ ਜਾ ਸਕਦਾ ਹੈ।

1930 ਦੇ ਅੱਧ ਤਕ ਰਾਏ ਨੇ ਨਿਸ਼ਚਾ ਕਰ ਲਿਆ। ਉਦੋਂ ਤਕ ਉਨ੍ਹਾਂ ਨੇ ਆਪਣੇ ਆਲੇ ਦੁਆਲੇ ਕੁਝ ਨੌਜਵਾਨ ਭਾਰਤੀਆਂ ਨੂੰ ਇਕੱਠਾ ਵੀ ਕਰ ਲਿਆ ਸੀ ਜੋ

ਉਨ੍ਹਾਂ ਦੇ ਦ੍ਰਿਸ਼ਟੀਕੋਣ ਨੂੰ ਸਵੀਕਾਰ ਕਰਦੇ ਸਨ ਅਤੇ ਉਨ੍ਹਾਂ ਨੂੰ ਉਨ੍ਹਾਂ ਵਿਚ ਸ਼ਰਧਾ ਵੀ ਸੀ। ਭਾਰਤ ਅਤੇ ਯੂਰਪ ਦੇ ਉਹ ਕਮਿਊਨਿਸਟ ਜਿਨ੍ਹਾਂ ਨੂੰ ਉਨ੍ਹਾਂ ਨੇ ਸਿਖਿਆ ਦਿੱਤੀ ਸੀ, ਉਨ੍ਹਾਂ ਨੇ ਕਮਿੰਟਰਨ ਨਾਲ ਰਹਿਣਾ ਹੀ ਬਹੁਤਾ ਚੰਗਾ ਸਮਝਿਆ। ਉਨ੍ਹਾਂ ਨੇ ਰਾਏ ਨਾਲ ਸੰਬੰਧ ਤੋੜ ਲਿਆ ਅਤੇ ਕਮਿੰਟਰਨ ਦੇ ਸੁਰ ਵਿਚ ਸੁਰ ਮਿਲਾ ਕੇ ਰਾਏ ਨੂੰ ਗਾਲ੍ਹਾਂ ਕੱਢਣ ਲੱਗੇ ਅਤੇ ਉਨ੍ਹਾਂ ਨੂੰ ਲਤਾੜਨ ਲੱਗੇ।

ਰਾਏ ਨੇ ਆਪਣੇ ਨਵੇਂ ਦੋਸਤਾਂ ਨਾਲ ਭਾਰਤ ਜਾਣ ਦੀ ਯੋਜਨਾ ਬਾਰੇ ਸਲਾਹ ਕੀਤੀ। ਇਹ ਫ਼ੈਸਲਾ ਹੋ ਗਿਆ। ਉਨ੍ਹਾਂ ਵਿਚੋਂ ਤਿੰਨ ਦੋਸਤ ਭਾਰਤ ਜਾ ਕੇ ਰਾਏ ਦੇ ਫੇਰੇ ਲਈ ਤਿਆਰੀ ਕਰਨ ਲੱਗੇ। ਤਿੰਨ ਜਣੇ ਜਿਨ੍ਹਾਂ ਨੇ ਇਹ ਕੰਮ ਆਪਣੇ ਸਿਰ ਲਿਆ ਉਹ ਸਨ ਬੰਬਈ ਦੇ ਤਈਆਬ ਸ਼ੇਖ਼ ਤੇ ਸੁੰਦਰ ਕਬਾੜੀ ਅਤੇ ਲਖਨਊ ਦੇ ਬ੍ਰਜੇਸ਼ ਸਿੰਘ। ਉਹ ਰਾਏ ਦਾ ਤਿਆਰ ਕੀਤਾ ਹੋਇਆ ਇਕ 'ਮੈਨੀਫੈਸਟੋ' ਲੈ ਕੇ ਆਏ ਜਿਸ ਦੇ ਵਿਚ ਕਿ ਰਾਏ ਨੇ ਇਹ ਸੁਝਾਅ ਦਿਤਾ ਸੀ ਕਿ ਕਿਸ ਤਰ੍ਹਾਂ ਕਾਂਗਰਸ ਦੀ ਜਨ-ਲਹਿਰ ਇਕ ਇਕ ਪੜਾਅ ਕਰਕੇ ਆਜ਼ਾਦੀ ਦੀ ਇਨਕਲਾਬੀ ਲਹਿਰ ਤੋਂ ਸਮਾਜੀ ਇਨਕਲਾਬ ਬਣਾਈ ਜਾ ਸਕਦੀ ਸੀ। ਖ਼ਿਆਲ ਇਹ ਸੀ ਕਿ ਇਸ 'ਮੈਨੀਫੈਸਟੋ' ਨੂੰ ਆਮ ਕਾਂਗਰਸੀ ਅਤੇ ਨੌਜਵਾਨ ਸੰਘ ਆਦਿ ਦੇ ਮੈਂਬਰ ਸਵੀਕਾਰ ਲੈਣ।[1]

1930 ਤੇ ਮੱਧ ਵਿਚ ਰਾਏ ਵੀ ਪਿੱਛੇ ਪਿੱਛੇ ਆ ਪਹੁੰਚੇ। ਉਹ 11 ਦਸੰਬਰ ਨੂੰ ਇਕ ਜਹਾਜ਼ ਵਿਚੋਂ ਕਰਾਚੀ ਉਤਰੇ ਅਤੇ ਬੰਬਈ ਨੂੰ ਤੁਰ ਗਏ। ਉਹ ਇਕ ਜਾਅਲੀ ਪਾਸਪੋਰਟ ਲੈ ਕੇ ਸਫ਼ਰ ਕਰ ਰਹੇ ਸਨ ਅਤੇ ਉਨ੍ਹਾਂ ਨੂੰ ਪੁਲਿਸ ਦੀ ਨਜ਼ਰ ਤੋਂ ਬਚਣਾ ਪੈਂਦਾ ਸੀ ਕਿਉਂਕਿ ਕਾਨਪੁਰ ਕਮਿਊਨਿਸਟ ਸਾਜ਼ਿਸ਼ (ਕੰਨਸਪੀਰੇਸੀ ਕੇਸ) ਕੇਸ ਵਾਲੇ ਵਾਰੰਟ ਉਨ੍ਹਾਂ ਦੇ ਖ਼ਿਲਾਫ ਹਾਲੀਂ ਵੀ ਜਾਰੀ ਸਨ। ਬਰਤਾਨਵੀ ਪੁਲਿਸ ਯੂਰਪ ਵਿਚ ਉਨ੍ਹਾਂ ਦੇ ਕੰਮਾਂ ਉਤੇ ਨਜ਼ਰ ਰਖਦੀ ਸੀ। ਛੇਤੀ ਹੀ ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਰਾਏ ਭਾਰਤ ਚਲੇ ਗਏ ਹਨ। ਭਾਰਤੀ ਪੁਲੀਸ ਨੂੰ ਖ਼ਬਰ ਕਰ ਦਿਤੀ ਗਈ ਅਤੇ ਉਹ ਉਨ੍ਹਾਂ ਨੂੰ ਸਾਰੇ ਦੇਸ਼ ਵਿਚ ਲੱਭਣ ਲੱਗੀ।

ਰਾਏ ਨੂੰ ਪਤਾ ਸੀ ਕਿ ਭਾਰਤ ਪਹੁੰਚਣ 'ਤੇ ਉਨ੍ਹਾਂ ਦਾ ਕੀ ਹਾਲ ਹੋਣਾ ਏ। ਉਨ੍ਹਾਂ ਨੂੰ ਪਤਾ ਸੀ ਕਿ ਉਨ੍ਹਾਂ ਨੂੰ ਕੁਝ ਵਰ੍ਹੇ ਜੇਲ੍ਹ ਵਿਚ ਕੱਟਣੇ ਪੈਣਗੇ। ਉਨ੍ਹਾਂ ਨੂੰ ਪਤਾ ਸੀ ਕਿ ਭਾਰਤ ਦੀ ਆਜ਼ਾਦੀ ਲਈ ਖੁਲ੍ਹਮ ਖੁਲ੍ਹਾ ਸੁਤੰਤਰ ਰੂਪ ਵਿਚ ਕੰਮ ਕਰਨ ਦਾ ਮੌਕਾ ਪ੍ਰਾਪਤ ਕਰਨ ਲਈ ਉਨ੍ਹਾਂ ਨੂੰ ਇਹ ਜੁਰਮਾਨਾ ਦੇਣਾ ਹੀ ਪਏਗਾ। ਜਰਮਨੀ ਵਿਚ ਰਹਿਣ ਵਾਲੇ ਉਨ੍ਹਾਂ ਦੇ ਦੋਸਤ ਇਸ ਉਮੀਦ ਤੋਂ ਡਰਦੇ ਸਨ ਅਤੇ ਉਨ੍ਹਾਂ ਨੇ ਉਨ੍ਹਾਂ ਨੂੰ ਇਸ ਖ਼ਤਰੇ ਤੋਂ ਬਚਾਉਣ ਲਈ ਬਹੁਤ ਜਤਨ ਕੀਤਾ। ਰਾਏ ਨੇ ਉਨ੍ਹਾਂ ਦੀ ਸਲਾਹ ਦੀ ਪ੍ਰਵਾਹ ਨਾ ਕੀਤੀ ਅਤੇ ਇਸ ਪਾਸੇ ਲੱਗ ਤੁਰੇ। ਉਨ੍ਹਾਂ ਨੂੰ ਆਸ ਸੀ ਕਿ ਪੁਲਿਸ ਰਾਹੀਂ ਫੜੇ ਜਾਣ ਤੋਂ ਪਹਿਲਾਂ ਉਹ ਕੁਝ ਠੋਸ ਕੰਮ ਕਰ ਸਕਣਗੇ ਅਤੇ ਛੁੱਟਣ ਪਿਛੋਂ ਕੰਮ ਦੀ ਨੀਂਹ ਰਖ ਸਕਣਗੇ। ਉਹ ਆਪਣੇ ਆਪ ਨੂੰ ਫੜਾਉਣਾ ਨਹੀਂ

ਚਾਹੁੰਦੇ ਸਨ ਅਤੇ ਨਾ ਹੀ ਫੜੇ ਜਾਣ ਤੋਂ ਬਚਣ ਲਈ ਭੱਜ ਕੇ ਕਿਧਰੇ ਦੂਰ ਜਾਣਾ ਚਾਹੁੰਦੇ ਸਨ। ਉਹ ਰਾਸ਼ਟਰੀ ਲਹਿਰ ਦੇ ਵਿਚਕਾਰ ਰਹਿਣਾ ਚਾਹੁੰਦੇ ਸਨ ਤਾਂ ਜੋ ਉਹ ਕਿਸੇ ਹੱਦ ਤੱਕ ਉਸਨੂੰ ਪ੍ਰਭਾਵਤ ਕਰ ਸਕਣ ਅਤੇ ਜਿੰਨੇ ਵੱਧ ਤੋਂ ਵੱਧ ਹੋ ਸਕਣ ਆਪਣੀ ਸੋਚ ਵਾਲੇ ਬੰਦੇ ਇਕੱਠੇ ਕਰ ਸਕਣ।

ਕੋਈ ਛੇ ਮਹੀਨੇ ਤਕ ਰਾਏ ਫੜੇ ਜਾਣ ਤੋਂ ਬਚਦੇ ਰਹੇ। ਉਨ੍ਹਾਂ ਨੂੰ 21 ਜੁਲਾਈ 1931 ਨੂੰ ਬੰਬਈ ਵਿਚ ਫੜ ਲਿਆ ਗਿਆ। ਉਨ੍ਹਾਂ ਦਿਨਾਂ ਵਿਚ ਰਾਏ ਡਾ: ਮਹਿਮੂਦ ਦੇ ਨਾਂ ਥੱਲੇ ਤੁਰਿਆ ਫਿਰਿਆ ਕਰਦੇ ਸਨ। ਉਨ੍ਹਾਂ ਸੱਤਾਂ ਮਹੀਨਿਆਂ ਵਿਚ ਉਹ ਬੰਬਈ ਅਤੇ ਉੱਤਰੀ ਪ੍ਰਦੇਸ਼ ਦੇ ਕੁਝ ਹਿੱਸਿਆਂ ਵਿਚ ਤੁਰੇ ਫਿਰੇ। ਟ੍ਰੇਡ ਯੂਨੀਅਨਾਂ ਦੇ ਆਗੂਆਂ ਅਤੇ ਬਹੁਤ ਸਾਰੇ ਕਾਂਗਰਸੀਆਂ ਨੂੰ ਮਿਲੇ ਜਿਨ੍ਹਾਂ ਵਿਚ ਜਵਾਹਰ ਲਾਲ ਨਹਿਰੂ, ਵੱਲਭ ਭਾਈ ਪਟੇਲ, ਐਮ. ਐਨ. ਜੋਸ਼ੀ ਅਤੇ ਬੀ. ਆਰ. ਅੰਬੇਦਕਰ ਸ਼ਾਮਿਲ ਸਨ। ਉਹ ਕਾਂਗਰਸ ਦੇ ਕਰਾਚੀ ਸੈਸ਼ਨ ਵਿਚ ਵੀ ਸ਼ਾਮਿਲ ਹੋਏ, ਉਥੇ ਸੁਭਾਸ਼ ਚੰਦਰ ਬੋਸ ਨੂੰ ਮਿਲੇ ਅਤੇ ਕਰਾਚੀ ਵਿਚ ਪਾਸ ਕੀਤੇ ਗਏ ਮਸ਼ਹੂਰ ਮਤੇ ਦੇ ਬਾਰੇ ਜਵਾਹਰ ਲਾਲ ਨਹਿਰੂ ਨਾਲ ਉਸਦੀ ਮੁੱਢਲੀ ਕਲਪਨਾ ਬਾਰੇ ਚਰਚਾ ਕੀਤੀ। ਉਸ ਮਤੇ ਨੂੰ ਲਿਖਣ ਵਿਚ ਉਨ੍ਹਾਂ ਦਾ ਕੋਈ ਹੱਥ ਨਹੀਂ ਸੀ ਜਿਹੜਾ ਕਿ ਸਮਝਿਆ ਜਾਂਦਾ ਹੈ ਪਰ ਇਹ ਉਹੀ ਸਨ ਜਿਨ੍ਹਾਂ ਨੇ ਜਵਾਹਰਲਾਲ ਉਤੇ ਇਸ ਗੱਲ ਦਾ ਜ਼ੋਰ ਦਿਤਾ ਕਿ ਕਾਂਗਰਸ ਦਾ ਕੋਈ ਆਰਥਕ ਪ੍ਰੋਗਰਾਮ ਵੀ ਹੋਣਾ ਚਾਹੀਦਾ ਹੈ। ਅਤੇ ਜੇਲ੍ਹ ਜਾਣ ਤੋਂ ਪਹਿਲਾਂ ਉਨ੍ਹਾਂ ਨੇ ਜੋ ਮਹੱਤਵਪੂਰਣ ਕੰਮ ਕੀਤਾ ਉਹ ਸੀ ਬੰਬਈ ਅਤੇ ਕੁਝ ਹੋਰ ਥਾਵਾਂ ਉਤੇ ਰਾਏ ਦਲ ਦੀ ਸਥਾਪਨਾ। ਇਨ੍ਹਾਂ ਰਾਏ ਦਲਾਂ ਵਿਚ ਟ੍ਰੇਡ ਯੂਨੀਅਨਾਂ, ਨੌਜਵਾਨ ਲਹਿਰਾਂ ਅਤੇ ਕਾਂਗਰਸ ਵਿਚ ਕੰਮ ਕਰਨ ਵਾਲੇ ਜੋਸ਼ੀਲੇ ਨੌਜਵਾਨ ਸਨ। ਉਨ੍ਹਾਂ ਨੇ ਉਹ ਨਾਂ ਇਸ ਲਈ ਅਪਣਾਇਆ ਕਿਉਂਕਿ ਉਹ ਰਾਏ ਦੇ ਪ੍ਰੋਗਰਾਮ ਨੂੰ ਸਵੀਕਾਰਦੇ ਸਨ ਅਤੇ ਉਨ੍ਹਾਂ ਦੇ ਵਿਅਕਤੀਤਵ ਅਤੇ ਉਨ੍ਹਾਂ ਦੀਆਂ ਪ੍ਰਾਪਤੀਆਂ ਤੋਂ ਪ੍ਰਭਾਵਿਤ ਸਨ।

ਜਦ ਰਾਏ ਭਾਰਤ ਪਹੁੰਚੇ ਤਾਂ ਉਹ ਪੂਰੇ ਕਮਿਊਨਿਸਟ ਬਣ ਚੁੱਕੇ ਸਨ। ਉਨ੍ਹਾਂ ਨੇ ਕਮਿੰਟਰਨ ਨਾਲ ਸੰਬੰਧ ਤੋੜ ਲਿਆ ਸੀ ਪਰ ਕਮਿਊਨਿਜ਼ਮ ਨਾਲ ਨਹੀਂ। ਉਨ੍ਹਾਂ ਦਾ ਇਰਾਦਾ ਸੀ ਕਿ ਦੇਸ਼ ਵਿਚ ਇਕ ਸੱਚੀ ਕਮਿਊਨਿਸਟ ਪਾਰਟੀ ਬਣਾ ਸਕਣ, ਇਕ ਅਜਿਹੀ ਪਾਰਟੀ ਜਿਸਨੂੰ ਇਹ ਪਤਾ ਹੋਵੇ ਕਿ ਕੌਮੀ ਇਨਕਲਾਬ ਰਾਹੀਂ ਕਿਸ ਤਰ੍ਹਾਂ ਕਮਿਊਨਿਜ਼ਮ ਵਲ ਵਧਿਆ ਜਾ ਸਕਦਾ ਹੈ, ਅਜਿਹੀ ਪਾਰਟੀ ਜੋ ਦੇਸ਼ ਦੇ ਬਾਹਰੀ ਹਾਲਾਤ ਦੇ ਅਨੁਸਾਰ ਆਪਣੇ ਆਪ ਲਈ ਸੋਚ ਸਕੇ, ਪ੍ਰੋਗਰਾਮ ਬਣਾ ਸਕੇ ਅਤੇ ਆਪਣੀ ਕੂਟਨੀਤੀ ਨੂੰ ਉਸਦੇ ਅਨੁਕੂਲ ਢਾਲ ਸਕੇ। ਜਿਹੜੀ ਕਮਿਊਨਿਸਟ ਪਾਰਟੀ ਸੀ ਅਤੇ ਜਿਸਨੂੰ ਬਣਾਉਣ ਵਿਚ ਉਨ੍ਹਾਂ ਨੇ ਮਦਦ ਕੀਤੀ ਸੀ, ਉਹ ਸਰਕਾਰੀ ਦਬਾਅ ਕਰਕੇ ਅਤੇ ਕੁਝ ਬਹੁਤਾ ਹੀ ਖੱਬਾ ਪੱਖ ਅਪਣਾਉਣ ਕਰਕੇ ਬਹੁਤ ਖਸਤਾ ਹਾਲਤ ਵਿਚ

ਸੀ। ਪਾਰਟੀ ਦੇ ਵੱਡੀ ਉਮਰ ਵਾਲੇ ਆਗੂ ਜੇਲ੍ਹ ਵਿਚ ਸਨ ਅਤੇ ਮੇਰਠ ਸਾਜ਼ਸ਼ ਕੇਸ ਵਿਚ ਫਸੇ ਹੋਏ ਸਨ ਅਤੇ ਨੇਤਾਗਿਰੀ ਨਾ-ਤਜਰਬੇਕਾਰ ਨੌਜਵਾਨਾਂ ਦੇ ਹੱਥ ਵਿਚ ਸੀ। ਇਨ੍ਹਾਂ ਗੁਟਾਂ ਨੂੰ ਕਮਿੰਟਰਨ ਦਾ ਆਦੇਸ਼ ਇਹ ਸੀ ਕਿ ਬਿਨਾਂ ਕੋਈ ਪ੍ਰਸ਼ਨ ਕੀਤੇ ਹੁਕਮ ਦਾ ਪਾਲਣ ਕਰਨਾ ਹੈ। ਰਾਏ ਚਾਹੁੰਦੇ ਸਨ ਕਿ ਇਸ ਜੜ੍ਹ ਪਾਰਟੀ ਦੀ ਥਾਂ ਇਕ ਜੀਉਂਦੀ ਜਾਗਦੀ ਸੰਸਥਾ ਬਣਾਈ ਜਾਵੇ। ਪਹਿਲਾ 'ਮੈਨੀਫੈਸਟੋ' ਜੋ ਉਨ੍ਹਾਂ ਨੇ ਜਾਰੀ ਕੀਤਾ ਉਹ ਸੀ ਇਕ "ਕਮਿਊਨਿਸਟ ਪਾਰਟੀ ਬਣਾਓ।" ਭਾਰਤੀ ਕਮਿਊਨਿਸਟ ਪਾਰਟੀ ਨੇ ਇਸਨੂੰ ਇਕ ਵੰਗਾਰ ਦੇ ਤੌਰ ਤੇ ਲਿਆ ਅਤੇ ਅਗਲੇ ਕੁਝ ਸਾਲਾਂ ਵਿਚ ਰਾਏ ਦੇ ਪਿੱਛੇ ਲੱਗਣ ਵਾਲਿਆਂ ਅਤੇ ਰਾਏ ਦੇ ਖ਼ਿਲਾਫ਼, ਇਕ ਸਾਰ ਅੱਗ ਅਤੇ ਜ਼ਹਿਰ ਉਗਲਣਾ ਸ਼ੁਰੂ ਕੀਤਾ। ਕਮਿੰਟਰਨ ਨੇ ਰੁਪਏ ਤੇ ਬੰਦਿਆਂ ਨਾਲ ਇਸਦੀ ਜ਼ੋਰਦਾਰ ਮਦਦ ਕੀਤੀ। ਉਹ ਅਜਿਹੇ ਕਿਸੇ 'ਮੂਡ' ਵਿਚ ਨਹੀਂ ਸਨ ਕਿ ਰਾਏ ਵਰਗਾ ਦਲ ਬਦਲੂ ਭਾਰਤ ਵਿਚ ਸਫ਼ਲ ਹੋ ਜਾਵੇ। ਭਾਰਤ ਆਉਣ ਦੇ ਕਈ ਵਰ੍ਹੇ ਪਿਛੋਂ ਤਕ ਰਾਏ ਨੂੰ ਸਭ ਤੋਂ ਬਹੁਤੀ ਦੁਸ਼ਮਨੀ ਭਾਰਤੀ ਕਮਿਊਨਿਸਟ ਪਾਰਟੀ, ਕਮਿੰਟਰਨ ਅਤੇ ਉਨ੍ਹਾਂ ਦੇ ਨਾਲ ਚਲਣ ਵਾਲਿਆਂ ਤੋਂ ਸਹਿਣੀ ਪਈ। ਇਹ ਨਹੀਂ ਕਿ ਉਹਦੇ ਲਈ ਉਹ ਤਿਆਰ ਨਹੀਂ ਸਨ ਪਰ ਸ਼ਾਇਦ ਉਨ੍ਹਾਂ ਨੂੰ ਇਹ ਆਸ ਨਾ ਹੋਵੇ ਕਿ ਉਹ ਇੰਨੀ ਜ਼ੋਰਦਾਰ ਹੋਵੇਗੀ।

ਸੀ. ਆਈ. ਰਾਏ ਦੇ ਭਾਰਤ ਮੁੜ ਆਉਣ 'ਤੇ ਖ਼ੁਸ਼ ਨਾ ਹੋਈ। ਉਸਨੂੰ ਇਹ ਡਰ ਸੀ ਕਿ ਜਿਸ ਤਰ੍ਹਾਂ ਗੁਪਤ ਵਿਭਾਗ (ਇਨਟੈਲੀਜੈਂਸ ਬਿਊਰੋ) ਦੇ ਪ੍ਰਕਾਸ਼ਨ 'ਭਾਰਤ ਵਿਚ ਕਮਿਊਨਿਜ਼ਮ' ਵਿਚ ਕਿਹਾ ਗਿਆ ਹੈ ਕਿ "ਰਾਏ ਆਪਣੀ ਸਿਆਸੀ ਸੂਝ, ਜਥੇਬੰਦੀ ਦੀ ਸਮਝ ਨੇਤਾਗਿਰੀ ਦੀ ਹਿੰਮਤ ਅਤੇ ਇਨ੍ਹਾਂ ਤੋਂ ਵੀ ਉਤੇਂ ਦੀ ਆਪਣੇ ਵਿਅਕਤਿਤਵ ਨਾਲ ਖੱਬੇ ਪੱਖ ਵਾਲਿਆਂ ਨੂੰ ਆਪਣੇ ਵਲ ਖਿੱਚ ਲਵੇਗਾ। ਅਤੇ ਇਸ ਤਰ੍ਹਾਂ ਅਹੁਦੇਦਾਰ ਕਮਿਊਨਿਸਟ ਲਹਿਰ ਨੂੰ ਕਮਜ਼ੋਰ ਕਰ ਦੇਵੇਗਾ।"[2] ਇਸ ਵਿਕਾਸ ਦਾ ਮੁਕਾਬਲਾ ਕਰਨ ਲਈ, ਉਸਨੇ 1930 ਤੋਂ 1932 ਤਕ ਬਹੁਤ ਸਾਰੇ 'ਏਜੰਟ' ਭੇਜੇ। ਉਨ੍ਹਾਂ ਕੋਲ ਬਹੁਤ ਸਾਰੀ ਪੂੰਜੀ ਸੀ ਜੋ ਉਨ੍ਹਾਂ ਨੇ ਭਾਰਤੀ ਕਮਿਊਨਿਸਟ ਪਾਰਟੀ ਦੇ ਹਵਾਲੇ ਕਰ ਦਿਤੀ। ਫਿਰ ਵੀ ਕਮਿਊਨਿਸਟ ਕੋਈ ਮੂੰਹ-ਸਿਰ ਨਾ ਬਣਾ ਸਕੇ। ਤਦ ਉਨ੍ਹਾਂ ਨੂੰ ਰਾਏ ਵਾਦੀਆਂ ਤੋਂ ਵੱਖ ਦੱਸਣ ਲਈ "ਸਰਕਾਰੀ ਕਮਿਊਨਿਸਟ" ਕਿਹਾ ਜਾਣ ਲਗਿਆ ਕਿਉਂਕਿ ਰਾਏਵਾਦੀ ਵੀ ਕਮਿਊਨਿਸਟ ਸਮਝੇ ਜਾਂਦੇ ਸਨ।

ਜਦ ਰਾਏ ਮੁੜ ਕੇ ਆਏ ਤਾਂ ਨਾਗਰਿਕ ਅਸਹਿਯੋਗ ਲਹਿਰ ਪਹਿਲਾਂ ਹੀ ਫੇਲ੍ਹ ਹੋ ਚਲੀ ਸੀ। ਰਾਏ ਵਾਦੀਆਂ ਨੇ ਰਾਏ ਦੇ ਮੈਨੀਫੈਸਟੋ ਦੇ ਅਨੁਸਾਰ ਕਾਂਗਰਸੀਆਂ ਵਿਚ ਪਰਾਪੇਗੰਡਾ ਅਤੇ ਸੰਘਰਸ਼ ਰਾਹੀਂ ਇਸ ਪਤਨ ਨੂੰ ਰੋਕਣ ਦਾ ਜਤਨ ਕੀਤਾ। ਇਸ ਕੰਮ ਲਈ ਉਨ੍ਹਾਂ ਨੇ ਯੂਥ ਲੀਗਾਂ, ਨੌਜਵਾਨ ਭਾਰਤ ਸਭਾਵਾਂ ਅਤੇ ਆਜ਼ਾਦ ਹਿੰਦ

ਕਮੇਟੀਆਂ ਦੀ ਸਥਾਪਨਾ ਕੀਤੀ । ਅਖ਼ੀਰ ਨੂੰ ਗਾਂਧੀ-ਇਰਵਨ ਸਮਝੌਤੇ ਦੇ ਅਨੁਸਾਰ ਨਾਗਰਿਕ ਅਸਹਿਯੋਗ ਲਹਿਰ ਨੂੰ ਵਾਪਸ ਲੈ ਲਿਆ ਗਿਆ । ਸਮਝੌਤੇ ਨੂੰ ਸਵੀਕਾਰ ਕਰਨ ਲਈ ਕਰਾਚੀ ਵਿਚ ਕਾਂਗਰਸ ਦਾ ਜਲਸਾ ਹੋਇਆ । ਰਾਏ ਉਸ ਸਮਝੌਤੇ ਦੇ ਖ਼ਿਲਾਫ਼ ਸਨ ਅਤੇ ਉਨ੍ਹਾਂ ਦੇ ਇਸ਼ਾਰੇ ਤੇ ਉਸ ਜਲਸੇ ਵਿਚ ਇਕ ਪ੍ਰੀਵਰਤਨ ਪ੍ਰਸਤਾਵ ਪੇਸ਼ ਕੀਤਾ ਗਿਆ ਜਿਸ ਵਿਚ ਉਸਨੂੰ ਰੱਦ ਕਰਨ ਦੀ ਮੰਗ ਕੀਤੀ ਗਈ । ਇਕ ਰਾਏਵਾਦੀ ਤਈਆਬ ਸ਼ੇਖ਼ ਨੇ ਉਸ ਪ੍ਰੀਵਰਤਨ ਪ੍ਰਸਤਾਵ ਦੇ ਹੱਕ ਵਿਚ ਜ਼ੋਰਦਾਰ ਭਾਸ਼ਣ ਦਿਤਾ ਪਰ ਉਸਦੀ ਕਿਸੇ ਨੇ ਮਦਦ ਨਾ ਕੀਤੀ । ਪਿਛੋਂ ਜਾ ਕੇ ਕਾਂਗਰਸ ਦੇ ਇਕੱਲੇ ਪ੍ਰਤੀਨਿਧੀ ਦੇ ਰੂਪ ਵਿਚ ਗਾਂਧੀ ਜੀ ਗੋਲਮੇਜ਼ ਕਾਨਫਰੰਸ ਵਿਚ ਸ਼ਾਮਿਲ ਹੋਏ । ਰਾਏਵਾਦੀਆਂ ਨੇ ਗੋਲਮੇਜ਼ ਕਾਨਫਰੰਸ ਦੇ ਖ਼ਿਲਾਫ਼ ਪਰਾਪੇਗੰਡਾ ਜਾਰੀ ਰਖਿਆ । ਉਸ ਪਰਾਪੇਗੰਡੇ ਦਾ ਮੂਲ ਤੱਤ ਇਹ ਸੀ ਕਿ ਬਰਤਾਨਵੀ ਸਰਕਾਰ ਰਾਹੀਂ ਬੁਲਾਈ ਗੋਲਮੇਜ਼ ਕਾਨਫਰੰਸ ਦੀ ਥਾਂ ਲੋਕਾਂ ਦੀ ਚੁਣੀ ਹੋਈ (ਕਾਨਸੀਟਿਊਏਂਟ ਅਸੈਂਬਲੀ) ਕਾਨੂੰਨ ਸਾਜ਼ ਅਸੰਬਲੀ ਹੀ ਦੇਸ਼ ਦਾ ਵਿਧਾਨ ਬਣਾ ਸਕਦੀ ਹੈ । ਰਾਏ ਇਹ ਵੇਖ ਕੇ ਖ਼ੁਸ਼ ਹੋਏ ਕਿ ਉਨ੍ਹਾਂ ਦੇ ਪਰਾਪੇਗੰਡੇ ਅਤੇ ਹੋਰ ਕੰਮਾਂ ਕਰਕੇ ਕਈ ਖੱਬੇ ਪੱਖ ਵਾਲੇ ਕਾਂਗਰਸੀ ਉਨ੍ਹਾਂ ਦੇ ਗੁਟ ਵਲ ਖਿੱਚੇ ਜਾ ਰਹੇ ਸਨ ।

ਅਨਾਜ ਦਾ ਭਾਅ ਮੰਦਾ ਹੋ ਜਾਣ ਕਰਕੇ ਉਤਰ ਪ੍ਰਦੇਸ਼ ਵਿਚ ਉਨ੍ਹੀਂ ਦਿਨੀਂ ਲੋਕਾਂ ਦਾ ਬਹੁਤ ਬੁਰਾ ਹਾਲ ਸੀ । ਕਿਸਾਨ ਮੁਸੀਬਤ ਵਿਚ ਸਨ । ਉਨ੍ਹਾਂ ਲਈ ਜ਼ਿਮੀਂਦਾਰ ਦਾ ਹਿੱਸਾ ਦੇਣਾ ਔਖਾ ਸੀ । ਜਵਾਹਰ ਲਾਲ ਨਹਿਰੂ ਅਤੇ ਹੋਰਨਾਂ ਨੇਤਾਵਾਂ ਦੀਆਂ ਕੋਸ਼ਿਸ਼ਾਂ ਕਰਕੇ, ਕਾਂਗਰਸ ਪਿੰਡਾਂ ਵਿਚ ਫੈਲ ਗਈ ਸੀ । ਉਹ ਕਿਸਾਨਾਂ ਦੇ ਭਲੇ ਲਈ ਕੰਮ ਕਰਦੀ ਸੀ ਅਤੇ ਉਨ੍ਹਾਂ ਨੂੰ ਥੋੜ੍ਹੇ ਜਿਹੇ ਜ਼ਰੂਰੀ ਮਾਲੀਏ ਤੋਂ ਛੁਟ ਹੋਰ ਕੁਝ ਨਾ ਦੇਣ ਲਈ ਉਕਸਾਉਂਦੀ ਸੀ । ਜਦ ਤਕ ਰਾਏ ਪਹੁੰਚੇ ਮਾਲੀਆ ਨਾ ਦੇਣ ਦੀ ਮੁਹਿੰਮ ਕੁਝ ਰੂਪ ਧਾਰਦੀ ਜਾ ਰਹੀ ਸੀ । ਉਨ੍ਹਾਂ ਨੂੰ ਕਿਸਾਨ ਲਹਿਰ ਚਲਾਉਣ ਅਤੇ ਕਾਂਗਰਸ ਨੂੰ ਮੂਲੋਂ ਪ੍ਰੀਵਰਤਨਸ਼ੀਲ ਬਣਾਉਣ ਦਾ ਇਹ ਇਕ ਸੁਨਹਿਰੀ ਮੌਕਾ ਦਿਸਿਆ । ਉਨ੍ਹਾਂ ਨੇ ਆਪਣੇ ਆਪ ਨੂੰ ਨਹਿਰੂ ਅਤੇ ਦੂਜੇ ਕਾਂਗਰਸੀ ਨੇਤਾਵਾਂ ਦੇ ਹਵਾਲੇ ਕਰ ਦਿਤਾ । ਉਹ ਉਨ੍ਹਾਂ ਦੇ ਨਾਲ, ਲੰਮੇ ਲੰਮੇ ਦੌਰਿਆਂ ਤੇ ਪਿੰਡਾਂ ਵਿਚ ਬਹੁਤ ਸਾਰੇ ਲੋਕਾਂ ਨੂੰ ਮਿਲਣ ਲਈ ਜਾਂਦੇ । ਉਹ ਖੱਦਰ ਦੇ ਕਪੜੇ ਪਹਿਨਦੇ ਅਤੇ ਲੋਕੀਂ ਉਨ੍ਹਾਂ ਨੂੰ ਬੈਨਰਜੀ ਦੇ ਤੌਰ ਤੇ ਜਾਣਦੇ ਸਨ ।

ਜਦ ਰਾਏ ਪਹੁੰਚੇ ਤਾਂ ਟ੍ਰੇਡ ਯੂਨੀਅਨ ਲਹਿਰ ਬਿਖਰੀ ਹੋਈ ਸੀ । ਕਮਿਊਨਿਸਟਾਂ ਨੇ ਆਲ-ਇੰਡੀਆ ਟ੍ਰੇਡ ਯੂਨੀਅਨ ਕਾਂਗਰਸ ਨੂੰ ਤੋੜ ਦਿੱਤਾ ਸੀ ਅਤੇ ਪਿਛੋਂ ਯੂਨੀਅਨਾਂ ਤੋੜ ਕੇ ਅਤੇ ਲਾਲ ਜਥੇਬੰਦੀਆਂ ਬਣਾਉਣ ਦੇ ਦਾਅ-ਪੇਚ ਨਾਲ ਉਨ੍ਹਾਂ ਨੇ ਇਸਨੂੰ ਨਕਾਰਾ ਬਣਾ ਦਿਤਾ ਸੀ । ਉਹ ਇਸ ਚਾਲ ਤੇ ਚਲ ਰਹੇ ਸਨ ਕਿ ਜਾਂ ਤਾਂ ਹਕੂਮਤ ਕਰੋ ਅਤੇ ਜਾਂ ਤਬਾਹ ਕਰ ਦਿਓ । ਉਨ੍ਹਾਂ ਕਈ ਇਕ ਆਪਹੁਦਰੀਆਂ

ਹੜਤਾਲਾਂ ਕਰਵਾ ਦਿਤੀਆਂ ਜਿਨ੍ਹਾਂ ਨਾਲ ਮਜ਼ਦੂਰਾਂ ਦਾ ਹੌਂਸਲਾ ਟੁੱਟ ਗਿਆ । ਇਸ ਹਾਲਤ ਨੂੰ ਸੁਧਾਰਨ ਲਈ ਰਾਏ ਨੇ ਮਜ਼ਦੂਰਾਂ ਦੇ ਇਕੱਠ ਲਈ ਇਕ ਲਹਿਰ ਚਲਾਈ। ਉਨ੍ਹਾਂ ਨੇ ਇਕ ਪ੍ਰੋਗਰਾਮ ਤਿਆਰ ਕੀਤਾ ਜਿਸ ਦਾ ਨਾਂ "ਏਕਤਾ ਮੰਚ" ਸੀ । ਇਹ ਕੋਸ਼ਿਸ਼ ਫ਼ੌਰਨ ਹੀ ਤਾਂ ਸਫ਼ਲ ਨਹੀਂ ਹੋਈ ਪਰ ਪਿਛੋਂ ਜਿਹੜਾ ਇਕੱਠ ਹੋਇਆ, ਉਸਦੇ ਵਿਚ ਇਸ ਏਕਤਾ ਮੰਚ ਨੇ ਖ਼ਾਸ ਹਿੱਸਾ ਪਾਇਆ । ਹਾਂ ਇਕ ਗੱਲ ਵਿਚ ਰਾਏ ਜੇਲ੍ਹ ਜਾਣ ਤੋਂ ਪਹਿਲਾਂ ਸਫ਼ਲ ਹੋ ਗਏ ਅਤੇ ਉਹ ਸੀ ਏ. ਆਈ. ਟੀ. ਯੂ. ਸੀ. ਨੂੰ ਕਮਿਊਨਿਸਟਾਂ ਦੇ ਹੱਥ ਪੈਣ ਤੋਂ ਬਚਾਉਣਾ । ਇਹ ਜੁਲਾਈ 1931 ਵਿਚ ਕਲਕੱਤੇ ਦੇ ਸਾਲਾਨਾ ਜਲਸੇ ਵਿਚ ਹੋਇਆ ਸੀ । ਕਮਿਊਨਿਸਟ ਬਾਹਰ ਨਿਕਲ ਗਏ ਅਤੇ ਉਨ੍ਹਾਂ ਨੇ ਇਕ ਨਵੀਂ ਲਾਲ ਟ੍ਰੇਡ ਯੂਨੀਅਨ ਕਾਂਗਰਸ ਬਣਾ ਲਈ । ਇਕ ਦੋ ਕੁ ਵਰ੍ਹੇ ਬਹੁਤ ਬੁਰੀ ਹਾਲਤ ਵਿਚ ਚਲਦੀ ਰਹੀ ।

ਜੋ ਕੁਝ ਭਾਰਤ ਵਿਚ ਵੇਖਿਆ ਉਸ ਤੋਂ ਰਾਏ ਨੂੰ ਕੋਈ ਖ਼ੁਸ਼ੀ ਨਹੀਂ ਹੋਈ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਅਖ਼ਬਾਰਾਂ ਨੇ ਕਾਨੂੰਨ ਤੋੜੋ ਲਹਿਰ ਦੇ ਜ਼ੋਰ ਅਤੇ ਉਸ ਦੀ ਵਿਸ਼ਾਲਤਾ ਬਾਰੇ ਵਧਾ-ਚੜ੍ਹਾ ਕੇ ਖ਼ਬਰਾਂ ਦਿੱਤੀਆਂ ਸਨ । ਮਜ਼ਦੂਰਾਂ ਦੀ ਚੇਤਨਾ ਅਤੇ ਜੁਝਾਰੂ ਸ਼ਕਤੀ ਬਾਰੇ ਉਨ੍ਹਾਂ ਦੇ ਆਪਣੇ ਵਿਚਾਰ ਵੀ ਉੱਨੇ ਹੀ ਵੱਧ-ਚੜ੍ਹ ਕੇ ਸਨ। ਉਨ੍ਹਾਂ ਨੂੰ ਮੌਕੇ ਦੀ ਅਸਲੀਅਤ ਨਾਲ ਸਮਝੌਤਾ ਕਰਨਾ ਪਿਆ ਅਤੇ ਇਹ ਗੱਲ ਸਵੀਕਾਰ ਕਰਨੀ ਪਈ ਕਿ ਮਹਾਤਮਾ ਗਾਂਧੀ ਦਾ ਹਾਲੀਂ ਜਨਸਮੂਹਾਂ ਉਤੇ ਬਹੁਤ ਗਹਿਰਾ ਪ੍ਰਭਾਵ ਸੀ । ਉਨ੍ਹਾਂ ਨੇ ਸਮਝ ਲਿਆ ਕਿ ਉਨ੍ਹਾਂ ਦਾ ਕੰਮ ਬਹੁਤ ਔਖਾ ਹੈ ਪਰ ਉਹ ਦਿਲ ਢਾਉਣ ਵਾਲੇ ਨਹੀਂ ਸਨ । ਉਨ੍ਹਾਂ ਦੀ ਰਾਹ ਵਿਚ ਕਈ ਰੁਕਾਵਟਾਂ ਸਨ । ਇਕ ਅੜਚਨ ਤਾਂ ਸਰਕਾਰੀ ਸਾਮਵਾਦੀਆਂ ਅਤੇ ਉਨ੍ਹਾਂ ਦੇ ਪ੍ਰਭਾਵ ਹੇਠ ਕੰਮ ਕਰਨ ਵਾਲੇ ਲੋਕਾਂ ਦੇ ਵਿਰੋਧ ਦੀ ਸੀ । ਉਨ੍ਹੀਂ ਦਿਨੀਂ ਕਮਿਊਨਿਜ਼ਮ ਅਤੇ ਕਮਿੰਟਰਨ ਦੀ ਖੱਬੇ ਪੱਖ ਵਾਲਿਆਂ ਲਈ ਬਹੁਤ ਖਿੱਚ ਸੀ । ਦੂਜੀ ਅੜਚਨ ਸੀ ਉਨ੍ਹਾਂ ਦਾ ਗਾਂਧੀਵਾਦੀ ਪ੍ਰੋਗਰਾਮ ਅਤੇ ਨੇਤਾਗਿਰੀ ਲਈ ਥੋੜ੍ਹਾ ਜਿਹਾ ਵਿਰੋਧ। ਇਨ੍ਹਾਂ ਰੁਕਾਵਟਾਂ ਦੇ ਬਾਵਜੂਦ ਉਨ੍ਹਾਂ ਨੇ ਖ਼ਾਸਾ ਕੁਝ ਪ੍ਰਾਪਤ ਕਰ ਲਿਆ—ਭਾਵੇਂ ਪੁਲਿਸ ਵੀ ਉਨ੍ਹਾਂ ਦਾ ਲਗਾਤਾਰ ਪਿੱਛਾ ਕਰਦੀ ਰਹਿੰਦੀ ਸੀ ।

ਅਖ਼ੀਰ ਨੂੰ ਪੁਲਿਸ ਉਨ੍ਹਾਂ ਨੂੰ ਜਾ ਮਿਲੀ ਅਤੇ ਜਿਸ ਤਰ੍ਹਾਂ ਕਿ ਪਹਿਲਾਂ ਦੱਸਿਆ ਗਿਆ ਹੈ 21 ਜੁਲਾਈ 1931 ਨੂੰ ਉਹ ਬੰਬਈ ਵਿਚ ਫੜੇ ਗਏ । ਉਨ੍ਹਾਂ ਨੂੰ ਫ਼ੌਰਨ ਹੀ ਕਾਨ੍ਹਪੁਰ ਲੈ ਗਏ ਅਤੇ ਉਥੇ ਕਾਨ੍ਹਪੁਰ ਕਮਿਊਨਿਸਟ ਸਾਜ਼ਿਸ ਕੇਸ ਦੇ ਸੰਬੰਧ ਵਿਚ ਉਨ੍ਹਾਂ ਦੇ ਹਿੱਸੇ ਦੇ ਅਨੁਸਾਰ ਉਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ । ਮੁਕੱਦਮਾ ਉਹੀ ਪੁਰਾਣੀ ਗਵਾਹੀ ਦੀ ਨੀਂਹ ਤੇ ਚਲਿਆ। ਸਰਕਾਰ ਆਮ ਜਨਤਾ ਦੇ ਪ੍ਰਦਰਸ਼ਨਾਂ ਤੋਂ ਬਚਣਾ ਚਾਹੁੰਦੀ ਸੀ ਇਸ ਲਈ ਮੁਕੱਦਮਾ ਜੇਲ੍ਹ ਦੇ ਅੰਦਰ ਹੀ ਚਲਿਆ । ਉਨ੍ਹਾਂ ਨੂੰ ਅਦਾਲਤ ਵਿਚ ਕੋਈ ਬਿਆਨ ਦੇਣ ਦੀ ਆਗਿਆ ਨਹੀਂ ਸੀ,

ਜਦੋਂ ਕਿ ਉਥੇ ਮੇਰਠ ਕਮਿਊਨਿਸਟ ਸਾਜ਼ਿਸ ਕੇਸ ਦੇ ਵਿਚ ਫਸੇ ਹੋਏ ਕਮਿਊਨਿਸਟ ਲੰਮੇ ਲੰਮੇ ਬਿਆਨ ਦੇ ਰਹੇ ਸਨ ਅਤੇ ਅਦਾਲਤਾਂ ਆਪਣੇ ਫ਼ਰਜ਼ ਅਨੁਸਾਰ ਉਨ੍ਹਾਂ ਦਾ ਇਕ ਇਕ ਅੱਖਰ ਕਲਮਬੰਦ ਕਰ ਰਹੀਆਂ ਸਨ। 1924 ਵਿਚ ਦਿੱਤੀ ਗਈ ਚਾਰ ਵਰ੍ਹਿਆਂ ਦੀ ਕੈਦ ਦੇ ਮੁਕਾਬਲੇ ਵਿਚ ਬਾਰ੍ਹਾਂ ਵਰ੍ਹਿਆਂ ਲਈ ਕੱਢ ਦੇਣ ਦੀ ਸਜ਼ਾ ਵੀ ਬਹੁਤ ਜ਼ਾਲਮ ਜਾਪਦੀ ਸੀ। ਪਿਛੋਂ 'ਅਪੀਲ' ਵਿਚ ਇਹ ਘੱਟ ਕੇ ਛੇ ਵਰ੍ਹੇ ਦੀ ਜੇਲ੍ਹ ਰਹਿ ਗਈ ਸੀ। ਅਖ਼ੀਰ ਸਾਮਰਾਜਵਾਦ ਨੇ ਆਪਣੇ ਸਭ ਤੋਂ ਵੱਡੇ ਸ਼ਤਰੂ ਨੂੰ, ਜਿਸ ਨੂੰ ਉਹ 1915 ਤੋਂ ਲੱਭ ਰਿਹਾ ਸੀ, ਫੜ ਹੀ ਲਿਆ। ਰਾਏ ਜੇਲ੍ਹ ਵਿਚ ਸੀ ਅਤੇ ਉਨ੍ਹਾਂ ਨੂੰ ਉਮੀਦ ਸੀ ਕਿ ਘੱਟੋ ਘੱਟ ਉੱਨੇ ਵਰ੍ਹੇ ਹੁਣ ਉਹ ਕੋਈ ਸ਼ਰਾਰਤ ਨਹੀਂ ਕਰ ਸਕਦੇ।

ਉਸ ਦੀ ਇਹ ਆਸ ਪੂਰੀ ਨਹੀਂ ਹੋਈ ਕਿਉਂਕਿ ਸਰਕਾਰ ਨੂੰ ਰਾਏ ਦੇ ਇਸ ਕਮਾਲ ਅਤੇ ਉਸ ਦੀ ਇਸ ਕਾਬਲੀਅਤ ਦਾ ਅੰਦਾਜ਼ਾ ਨਹੀਂ ਸੀ ਜਿਸ ਨਾਲ ਉਹ ਵਾਰਡਰਾਂ, ਜੇਲ੍ਹ ਦੇ ਹੋਰ ਅਫ਼ਸਰਾਂ, ਸਿਆਸੀ ਅਤੇ ਦੂਜੇ ਕੈਦੀਆਂ ਦੀ ਹਮਦਰਦੀ ਤੇ ਮਦਦ ਹਾਸਲ ਕਰ ਸਕਣਗੇ। ਜੇਲ੍ਹ ਦੇ ਇਕ ਜਾਂ ਦੋ ਸਪਤਾਹ ਦੇ ਅੰਦਰ ਅੰਦਰ ਉਨ੍ਹਾਂ ਨੇ ਬਾਹਰਲੀ ਦੁਨੀਆਂ ਨਾਲ ਸੰਬੰਧ ਜੋੜ ਲਿਆ। ਇਹ ਸੰਬੰਧ ਵਾਰਡਰਾਂ ਦੇ ਬਦਲਣ ਅਤੇ ਇਕ ਜੇਲ੍ਹ ਤੋਂ ਦੂਜੀ ਤਕ ਤਬਦੀਲੀ ਹੋ ਜਾਣ ਆਦਿ ਕਰਕੇ ਟੁੱਟਦੇ ਰਹਿੰਦੇ ਸਨ ਪਰ ਉਨ੍ਹਾਂ ਦੀ ਜੇਲ੍ਹ ਦੇ ਪੂਰੇ ਸਮੇਂ ਤਕ ਜਾਰੀ ਰਹੇ। ਰਾਏ ਨੇ ਇਹ ਸੰਬੰਧ ਪੱਤਰ, ਮੈਨੀਫੈਸਟੋ ਅਤੇ ਲੇਖ ਆਦਿ ਇਥੋਂ ਤੱਕ ਕਿ ਦੋ ਪੁਸਤਕਾਂ ਦੇ ਖਰੜੇ ਬਾਹਰ ਭੇਜਣ ਲਈ ਇਸਤੇਮਾਲ ਕੀਤੇ। "ਚਾਈਨਾ ਇਨ ਰੀਵੋਲਟ" ਜਿਹੜੀ ਕਿ ਐਸ. ਕੇ. ਵਿਦਿਆਰਥੀ ਦੇ ਨਾਂ ਹੇਠ 1935 ਵਿਚ ਛਪੀ ਸੀ, ਜੇਲ੍ਹ ਵਿਚੋਂ ਹੀ ਚੋਰੀ ਭੇਜੀ ਗਈ ਸੀ। 1941 ਵਿਚ ਇਹ "ਚੀਨ ਵਿਚ ਮੇਰੇ ਅਨੁਭਵ" ਕਰਕੇ ਰਾਏ ਦੇ ਨਾਂ ਹੇਠ ਛਪੀ ਸੀ। "ਭਾਰਤ ਵਿਚ ਸਾਡਾ ਕੰਮ" ਜਿਹੜੀ ਕਿ ਰਾਏਵਾਦੀ ਇਨਕਲਾਬੀ ਪਾਰਟੀ ਦਾ ਭਾਰਤੀ ਮਜ਼ਦੂਰ ਜਮਾਤ ਲਈ ਘੋਸ਼ਣਾ ਪੱਤਰ ਬਣੀ, ਉਹ ਵੀ ਰਾਏ ਨੇ ਜੇਲ੍ਹ ਵਿਚ ਹੀ ਲਿਖੀ ਸੀ ਅਤੇ ਪਿਛੋਂ ਚੋਰੀ ਬਾਹਰ ਭੇਜੀ ਗਈ ਸੀ। ਆਪਣੀ ਸਫ਼ਾਈ ਵਿਚ ਜੋ ਬਿਆਨ ਦੇਣ ਦੀ ਇਨ੍ਹਾਂ ਨੂੰ ਆਗਿਆ ਨਹੀਂ ਦਿੱਤੀ ਗਈ ਸੀ ਉਹ ਵੀ ਚੋਰੀ ਬਾਹਰ ਭੇਜ ਦਿੱਤਾ ਗਿਆ ਅਤੇ ਉਥੇ ਛਪ ਗਿਆ। ਜਿਹੜੇ ਪੱਤਰ ਇਨ੍ਹਾਂ ਨੇ ਬਾਹਰ ਭੇਜੇ ਉਨ੍ਹਾਂ ਵਿਚੋਂ ਕਾਂਗਰਸ ਸਮਾਜਵਾਦੀ ਪਾਰਟੀ ਨੂੰ ਖ਼ਤ ਸਭ ਤੋਂ ਵੱਧ ਮਸ਼ਹੂਰ ਹਨ। ਇਹ ਵੀ ਦਰਜ ਹੈ ਕਿ ਇਨ੍ਹਾਂ ਇਕ ਦੋ ਖ਼ਤ ਜਵਾਹਰ ਲਾਲ ਨਹਿਰੂ ਨੂੰ ਵੀ ਭੇਜੇ। ਕੁਝ ਇਕ ਹੋਰ ਵੀ ਦਰਜ ਹਨ। ਇਨ੍ਹਾਂ ਨੇ ਕੁਝ ਇਕ ਲੇਖ ਵੀ ਭੇਜੇ ਸਨ ਜਿਹੜੇ ਕਿ ਪੂਨਾ ਦੇ 'ਮਹਰਟਾ' ਅਤੇ ਬੰਬਈ ਦੇ "ਦਾ ਐਡਵੋਕੇਟ" ਵਿਚ ਛਪੇ ਸਨ। ਇਹ ਜ਼ਰੂਰੀ ਨਹੀਂ ਕਿ ਇਥੇ ਉਨ੍ਹਾਂ ਸਭ ਗ਼ੈਰ ਕਾਨੂੰਨੀ ਕੰਮਾਂ ਦੀ ਲਿਸਟ ਗਿਣਾਈ ਜਾਵੇ। ਧਿਆਨ ਦੇਣ ਵਾਲੀ

ਗੱਲ ਇਹ ਹੈ ਕਿ ਉਹ ਜਾਂ ਉਨ੍ਹਾਂ ਦੇ ਸਾਥੀ ਇਕ ਵਾਰ ਵੀ ਫੜੇ ਨਹੀਂ ਗਏ। ਜੇਲ੍ਹ ਸੁਪਰਿਟੈਂਡੈਂਟ ਅਤੇ ਹੋਰਨਾਂ ਲੋਕਾਂ ਨੂੰ ਬਹੁਤ ਸਾਰਿਆਂ ਉਤੇ ਸ਼ੱਕ ਸੀ। ਕੁਝ ਲੋਕਾਂ ਦੀ ਬਦਲੀ ਹੋ ਜਾਂਦੀ ਪਰ ਉਨ੍ਹਾਂ ਦੇ ਖ਼ਿਲਾਫ਼ ਸਾਬਤ ਕੁਝ ਨਾ ਕੀਤਾ ਜਾ ਸਕਦਾ। ਰਾਏ ਦੀ ਕੋਠੜੀ ਦੀ ਵੀ ਕਈ ਵਾਰ ਤਲਾਸ਼ੀ ਹੋਈ, ਕਈ ਵਾਰਾਂ ਉਨ੍ਹਾਂ ਨੂੰ ਲਿਖਣ ਲਈ ਮਿਲੀ ਹੋਈ ਸਹੂਲਤ ਉਨ੍ਹਾਂ ਤੋਂ ਵਾਪਸ ਲੈ ਲਈ ਗਈ ਪਰ ਉਨ੍ਹਾਂ ਦੇ ਖ਼ਿਲਾਫ਼ ਕਦੀ ਵੀ ਕੁਝ ਨਾ ਹੋ ਸਕਿਆ। ਉਨ੍ਹਾਂ ਦਾ ਸਾਥ ਦੇਣ ਵਾਲਿਆਂ ਵਿਚ ਕੁਝ ਸਿਆਸੀ ਕੈਦੀ, ਕੁਝ ਵਾਰਡਰ ਅਤੇ ਕੁਝ ਆਮ ਕੈਦੀ ਸਨ। ਇਨ੍ਹਾਂ ਪਿਛਲਿਆਂ ਵਿਚੋਂ ਕਈ ਮੀਟਿੰਗਾਂ ਅਤੇ ਕਾਨਫਰੰਸਾਂ ਵਿਚ ਰਾਏ ਨੂੰ ਮਿਲਣ ਆ ਜਾਂਦੇ ਤਾਂ ਉਨ੍ਹਾਂ ਨੂੰ ਬੜੀ ਨਰਮੀ ਅਤੇ ਹਮਦਰਦੀ ਨਾਲ ਜੀ ਆਇਆਂ ਕਿਹਾ ਜਾਂਦਾ ਸੀ।

ਆਮ ਤੌਰ ਤੇ ਰਾਏ ਸੁਚੱਜੇ ਕੈਦੀ ਸਨ। ਉਹ ਸਾਰੇ ਕਾਨੂੰਨਾਂ ਨੂੰ ਸਵੀਕਾਰਦੇ ਸਨ। ਆਪਣਾ ਸੌਂਪਿਆ ਹੋਇਆ ਕੰਮ ਨੇਮ ਨਾਲ ਪੂਰਾ ਕਰਦੇ ਸਨ। ਪਰ ਇਕ ਨੇਮ ਨੂੰ ਨਾ ਮੰਨਣ ਦਾ ਉਨ੍ਹਾਂ ਨੇ ਮੁੱਢ ਤੋਂ ਹੀ ਫ਼ੈਸਲਾ ਕਰ ਲਿਆ ਸੀ ਕਿ ਬਾਹਰਲੀ ਦੁਨੀਆਂ ਨਾਲ ਕੋਈ ਸੰਬੰਧ ਨਾ ਰੱਖਿਆ ਜਾਵੇ। ਆਪਣੇ ਜੇਲ੍ਹ ਕਾਲ ਵਿਚ ਉਹ ਇਸ ਨੇਮ ਨੂੰ ਲਗਾਤਾਰ ਤੋੜਦੇ ਰਹੇ। ਇਸੇ ਨੇਮ ਨੂੰ ਤੋੜ ਕੇ ਹੀ ਉਹ ਛਪਣ ਲਈ ਅਤੇ ਉਨ੍ਹਾਂ ਲੋਕਾਂ ਨੂੰ ਰਾਹ ਦੱਸਣ ਲਈ ਜੋ ਉਨ੍ਹਾਂ ਦੀ ਅਗਵਾਈ ਚਾਹੁੰਦੇ ਸਨ, ਸਾਮੱਗਰੀ ਬਾਹਰ ਭੇਜਦੇ ਰਹੇ।

ਸਰਕਾਰੀ ਤੌਰ ਤੇ ਰਾਏ ਨੂੰ ਮਹੀਨੇ ਵਿਚ ਇਕ ਪੱਤਰ ਬਾਹਰ ਭੇਜਣ ਦੀ ਆਗਿਆ ਸੀ। ਉਸ ਦੀ ਲੰਬਾਈ ਵੀ ਨਿਸ਼ਚਿਤ ਸੀ ਅਤੇ ਕਈ ਵਾਰ ਵਿਚੋਂ "ਪੈਰੇ" ਕੱਟ ਦਿੱਤੇ ਜਾਂਦੇ। ਇਹ ਪੱਤਰ ਉਹ ਆਪਣੀ ਦੋਸਤ ਅਤੇ ਸਾਥਣ ਐਲਨ ਗਾਂਟਸ਼ਾਕ ਨੂੰ ਲਿਖਦੇ ਸਨ ਜਿਹੜੀ ਰਾਏ ਦੀ ਰਿਹਾਈ ਪਿਛੋਂ ਹਿੰਦੋਸਤਾਨ ਆਈ, ਉਨ੍ਹਾਂ ਨਾਲ ਵਿਆਹ ਕੀਤਾ ਅਤੇ ਜਿਹਨੇ ਭਾਰਤ ਨੂੰ ਆਪਣਾ ਘਰ ਬਣਾ ਲਿਆ। ਐਲਨ ਨੇ ਉਹ ਖ਼ਤ ਸਾਂਭ ਕੇ ਰੱਖੇ। ਉਹ 1941 ਵਿਚ 'ਜੇਲ੍ਹ 'ਚੋਂ ਲਿਖੇ ਖ਼ਤ' ਪੁਸਤਕ ਦੇ ਰੂਪ ਵਿਚ ਛਪੇ। "ਦਾ ਲੈਟਰਜ਼" 'ਖ਼ਤ' ਇਕ ਬਹੁਤ ਦਿਲਚਸਪ ਪੁਸਤਕ ਹੈ। ਇਹ ਰਾਏ ਦੇ ਸਿਆਸੀ ਅਤੇ ਮਨੁੱਖੀ ਜੀਵਨ ਉਤੇ ਚਾਨਣਾ ਪਾਉਂਦੀ ਹੈ। ਇਸ ਤੋਂ ਪਤਾ ਲਗਦਾ ਹੈ ਕਿ ਉਹ ਕਿੰਨੇ ਸਭਿਅ ਅਤੇ ਸੁਹਿਰਦ ਬੰਦੇ ਸਨ ਅਤੇ ਇਸ ਤੋਂ ਸਾਨੂੰ ਉਨ੍ਹਾਂ ਦੇ ਵਿਸ਼ਾਲ ਗਿਆਨ ਅਤੇ ਬਹੁਪੱਖੀ ਰੁੱਚੀ ਦਾ ਵੀ ਪਤਾ ਲੱਗਦਾ ਹੈ।

ਜੇਲ੍ਹ ਦੇ ਜੀਵਨ ਨੇ ਰਾਏ ਦੀ ਸਿਹਤ ਖ਼ਰਾਬ ਕਰ ਦਿੱਤੀ। ਉਨ੍ਹਾਂ ਨੂੰ ਆਪਣੇ ਲੋਹੇ ਵਰਗੇ ਸਰੀਰ ਉਤੇ ਮਾਣ ਸੀ ਪਰ ਜੋ ਸਖ਼ਤੀਆਂ ਜੇਲ੍ਹ ਵਿਚ ਉਨ੍ਹਾਂ ਉਤੇ ਲਾਗੂ ਹੋਈਆਂ, ਇਹ ਉਹ ਨਾ ਝੱਲ ਸਕੇ। ਸਭ ਤੋਂ ਬਹੁਤਾ ਤਾਂ ਉਨ੍ਹਾਂ ਨੂੰ ਗਰਮੀਆਂ ਦੀ

ਧੁੱਪ ਨੇ ਨਪੀੜਿਆ । ਪਹਿਲੇ ਤਿੰਨ ਵਰ੍ਹੇ ਉਨ੍ਹਾਂ ਨੂੰ ਇਹ ਕਾਨ੍ਹਪੁਰ ਅਤੇ ਬਰੇਲੀ ਵਿਚ ਝਲਣੀ ਪਈ । ਉਨ੍ਹਾਂ ਦੇ ਆਪਣੇ ਅਤੇ ਭਾਰਤ, ਯੂਰਪ ਤੇ ਅਮਰੀਕਾ ਵਿਚ ਰਹਿਣ ਵਾਲੇ ਉਨ੍ਹਾਂ ਦੇ ਦੋਸਤਾਂ ਦੇ ਕਹਿਣ ਸੁਣਨ ਅਤੇ ਜ਼ੋਰ ਦੇਣ ਦੇ ਬਾਵਜੂਦ ਉਨ੍ਹਾਂ ਨੂੰ ਪਹਾੜ ਵਿਚ ਠੰਡੀ ਥਾਂ ਉਤੇ ਨਹੀਂ ਬਦਲਿਆ ਗਿਆ । 1934 ਵਿਚ ਉਹ ਇੰਨੀ ਬੁਰੀ ਤਰ੍ਹਾਂ ਬੀਮਾਰ ਹੋ ਗਏ ਕਿ ਗਰਮੀਆਂ ਦੇ ਮੌਸਮ ਵਿਚ ਉਨ੍ਹਾਂ ਨੂੰ ਅਲਮੋੜੇ ਬਦਲ ਦਿੱਤਾ ਗਿਆ ਅਤੇ ਮੁੜ ਗਰਮੀਆਂ ਖ਼ਤਮ ਹੋਣ ਤੇ ਬਰੇਲੀ ਲੈ ਆਂਦਾ ਗਿਆ । ਅਗਲੇ ਵਰ੍ਹੇ ਜਦ ਗਰਮੀ ਹੋਈ ਤਾਂ ਉਨ੍ਹਾਂ ਨੂੰ ਦੇਹਰਾਦੂਨ ਲੈ ਗਏ ਜਿਥੇ ਕਿ ਉਹ ਰਿਹਾਅ ਹੋਣ ਤਕ ਰਹੇ ।

ਰਾਏ ਦਾ ਦਿਲ ਫੈਲ ਗਿਆ ਸੀ ਅਤੇ ਉਨ੍ਹਾਂ ਨੂੰ ਕਦੀ ਕਦੀ ਛਾਤੀ ਵਿਚ ਦਰਦ ਅਤੇ ਹਲਕਾ ਬੁਖ਼ਾਰ ਹੋ ਜਾਂਦਾ ਸੀ । ਭਾਰਤ ਅਤੇ ਦੁਨੀਆਂ ਦੇ ਕਈ ਮਹਾਂਪੁਰਖਾਂ ਨੇ ਜਿਨ੍ਹਾਂ ਵਿਚ ਕਿ ਮਸ਼ਹੂਰ ਵਿਗਿਆਨਕ ਐਲਬਰਟ ਆਈਨਸਟਾਈਨ ਵੀ ਸ਼ਾਮਿਲ ਸਨ, ਭਾਰਤ ਅਤੇ ਇੰਗਲੈਂਡ ਦੀਆਂ ਸਰਕਾਰਾਂ ਕੋਲ ਉਨ੍ਹਾਂ ਨਾਲ ਮਨੁੱਖੀ ਵਿਹਾਰ ਲਈ ਬੇਨਤੀਆਂ ਭੇਜੀਆਂ । ਜਵਾਹਰ ਲਾਲ ਨਹਿਰੂ ਨੇ ਵੀ ਆਪ ਦਿਲਚਸਪੀ ਲਈ ਪਰ ਸਭ ਬੇਅਰਥ ਸਿੱਧ ਹੋਇਆ । ਮੁਕੱਦਮੇ ਦੌਰਾਨ ਰਾਏ ਨੂੰ 'ਏ' ਕਲਾਸ ਕੈਦੀ ਦੇ ਤੌਰ ਤੇ ਰਖਿਆ ਗਿਆ । ਸਜ਼ਾ ਹੋਣ ਪਿਛੋਂ ਉਨ੍ਹਾਂ ਨੂੰ 'ਬੀ' ਕਲਾਸ ਦਿੱਤੀ ਗਈ । ਕੈਦੀ ਅਤੇ ਉਨ੍ਹਾਂ ਦੇ ਬਾਹਰਲੇ ਦੋਸਤਾਂ ਦੀਆਂ ਬੇਨਤੀਆਂ ਦੇ ਬਾਵਜੂਦ ਉਨ੍ਹਾਂ ਦੀ ਇਹ ਕਲਾਸ ਨਾ ਬਦਲੀ ਗਈ । ਸਿਹਤ ਖ਼ਰਾਬ ਹੁੰਦੇ ਹੋਏ ਵੀ ਰਾਏ ਨੇ ਜੇਲ੍ਹ ਵਿਚ ਖ਼ਾਸਾ ਕੁਝ ਲਿਖਿਆ, ਖ਼ਾਸ ਤੌਰ ਤੇ ਕਾਨੂੰਨੀ ਗੱਲਾਂ ਬਾਰੇ । ਲਿਖਣ ਲਈ ਉਨ੍ਹਾਂ ਨੂੰ ਇਕ ਵਕਤ ਤੇ ਇਕੋ ਜਿਲਦ ਵਾਲੀ ਕਾਪੀ ਦਿੱਤੀ ਜਾਂਦੀ ਸੀ, ਜਿਸ ਵਿਚ ਸਫ਼ੇ ਗਿਣੇ ਹੁੰਦੇ ਸਨ ਅਤੇ ਉਨ੍ਹਾਂ ਉਤੇ ਨੰਬਰ ਲੱਗੇ ਹੁੰਦੇ ਸਨ । ਨਵੀਂ ਨੋਟ-ਬੁਕ ਪਹਿਲੀ ਦੇ ਜਮ੍ਹਾ ਕਰ ਦਿਤੇ ਜਾਣ ਪਿਛੋਂ ਹੀ ਦਿਤੀ ਜਾਂਦੀ ਸੀ । ਗੰਭੀਰ ਕੰਮ ਕਰਨ ਲਈ ਇਹ ਬਹੁਤ ਬੇਕਾਰ ਤਰੀਕਾ ਸੀ । ਇਸ ਔਖਿਆਈ ਦੇ ਬਾਵਜੂਦ ਰਾਏ ਨੇ ਅਜਿਹੀਆਂ ਹਜ਼ਾਰ ਹਜ਼ਾਰ ਸਫ਼ੇ ਦੀਆਂ ਨੌ ਕਾਪੀਆਂ ਭਰੀਆਂ । ਰਿਹਾਅ ਹੋਣ ਤੇ ਉਹ ਉਨ੍ਹਾਂ ਨੂੰ ਨਾਲ ਲੈ ਕੇ ਆਏ । ਇਨ੍ਹਾਂ ਵਿਚੋਂ ਬਹੁਤ ਸਾਰੀ ਸਮੱਗਰੀ ਪਿਛੋਂ ਕਿਤਾਬਾਂ ਦੇ ਰੂਪ ਵਿਚ ਛਪੀ । 'ਫ਼ਾਸਿਜ਼ਮ', 'ਵਸਤੂਵਾਦ' (Materialism), 'ਇਸਲਾਮ ਦੀ ਇਤਿਹਾਸਕ ਭੂਮਿਕਾ', 'ਭਾਰਤੀ ਨਾਰੀਤਵ ਦਾ ਆਦਰਸ਼' ਉਹ ਕਿਤਾਬਾਂ ਹਨ ਜੋ ਇਨ੍ਹਾਂ ਹੱਥ ਦੀਆਂ ਲਿਖੀਆਂ ਕਾਪੀਆਂ ਵਿਚੋਂ ਬਣੀਆਂ ਹਨ । ਇਨ੍ਹਾਂ ਵਿਚੋਂ ਕੁਝ ਹਿੱਸਾ ਹਾਲੀ ਵੀ ਅਣਛਪਿਆ ਪਿਆ ਹੈ । ਉਹਦੇ ਵਿਚ ਆਧੁਨਿਕ ਵਿਗਿਆਨ ਦੇ ਦਾਰਸ਼ਨਿਕ ਪਰਿਣਾਮ ਬਾਰੇ ਰਾਏ ਦੀਆਂ ਲਿਖਤਾਂ ਹਨ ।

ਰਾਏ ਦੇ ਫੜੇ ਜਾਣ ਨਾਲ ਰਾਏ ਦਾ 'ਗਰੁਪ' ਖ਼ਤਮ ਨਹੀਂ ਹੋਇਆ । ਉਹ ਜਾਰੀ ਰਿਹਾ ਅਤੇ ਸਿਆਸੀ 'ਤੇ ਟਰੇਡ ਯੂਨੀਅਨ ਖੇਤਰਾਂ ਵਿਚ ਵਧਦਾ ਰਿਹਾ । ਇਸ

'ਗਰੁਪ' ਦੇ ਕੰਮਾਂ ਬਾਰੇ ਭਾਰਤ ਸਰਕਾਰ ਦੇ ਗੁਪਤ ਵਿਭਾਗ ਨੇ ਭਾਰਤ ਵਿਚ ਕਮਿਊਨਿਸਟ ਪਾਰਟੀ ਦੇ ਇਤਿਹਾਸ ਬਾਰੇ ਇੰਜ ਦਰਜ ਕੀਤਾ ਹੈ "ਲੱਗਭਗ ਉਹ ਸਾਰੇ 'ਏਜੰਟ' ਜੋ ਉਨ੍ਹਾਂ ਨੇ ਯੂਰਪ ਤੋਂ ਭਾਰਤ ਵਿਚ ਖੜੇ ਕੀਤੇ ਸਨ, ਕਮਿੰਟਰਨ ਦੇ ਵਫ਼ਾਦਾਰ ਰਹੇ ਅਤੇ ਉਨ੍ਹਾਂ ਨੇ ਰਾਏ ਨੂੰ ਛੱਡ ਦਿਤਾ। ਫਿਰ ਵੀ 1934 ਦੇ ਅਖ਼ੀਰ ਤਕ ਰਾਏ ਦੇ ਨਵੇਂ ਪਿੱਛੇ ਲੱਗਣ ਵਾਲਿਆਂ ਨੇ ਸ਼ਾਨਦਾਰ ਨਤੀਜਾ ਵਿਖਾਇਆ। ਉਨ੍ਹਾਂ ਨੇ ਏ.ਆਈ.ਟੀ.ਯੂ.ਸੀ. ਵਿਚ ਆਪਣੀ ਸਥਿਤੀ ਮਜ਼ਬੂਤ ਕਰ ਲਈ, ਕੋਈ 40 ਮਜ਼ਦੂਰ ਜਥੇਬੰਦੀਆਂ ਨੂੰ ਨਾਲ ਮਿਲਾ ਲਿਆ ਅਤੇ ਕਲਕੱਤੇ ਵਿਚ ਪੱਕਾ ਦਫ਼ਤਰ ਖੋਲ੍ਹ ਲਿਆ। ਏ.ਆਈ.ਟੀ.ਯੂ.ਸੀ. ਦੇਸ਼ ਵਿਚ ਟਰੇਡ ਯੂਨੀਅਨ ਲਹਿਰ ਦੀ ਆਪਣੀ ਪਹਿਲਾਂ ਵਾਲੀ ਆਗੂ ਅਤੇ ਜਥੇਬੰਦ ਸਥਿਤੀ ਵਿਚ ਆਉਂਦੀ ਜਾ ਰਹੀ ਸੀ। "ਇਹ ਰਾਏ ਦਾ ਹੀ ਚਮਤਕਾਰ ਸੀ ਕਿ ਇੰਨੇ ਥੋੜ੍ਹੇ ਸਮੇਂ ਵਿਚ ਭਾਰਤ ਆਉਣ ਪਿਛੋਂ ਉਨ੍ਹਾਂ ਨੇ ਏਨਾ ਕੁਝ ਪ੍ਰਾਪਤ ਕਰ ਲਿਆ ਸੀ। ਉਹ ਆਪਣੇ ਪਿਛੇ ਚਲਣ ਵਾਲਿਆਂ ਨੂੰ ਜੇਲ੍ਹ ਵਿਚੋਂ ਵੀ ਪ੍ਰੇਰਦੇ ਅਤੇ ਰਾਹ ਵਿਖਾਉਂਦੇ ਰਹਿੰਦੇ ਸਨ। ਇਸ ਤੋਂ ਪਿਛੇ ਦੇ ਵਰ੍ਹਿਆਂ ਵਿਚ ਭਾਰਤ ਵਿਚ ਕਮਿਊਨਿਸਟ ਲਹਿਰ ਦੀ ਪ੍ਰਗਤੀ ਤੋਂ ਪਤਾ ਲਗਦਾ ਹੈ ਕਿ ਜੋ ਦਾਓ-ਪੇਚ ਰਾਏ ਨੇ ਅਪਣਾਏ ਅਤੇ ਪ੍ਰਚਾਰੇ ਸਨ ਉਹ ਕਿੰਨੇ ਠੀਕ ਸਨ।"[8]

ਰਾਏ ਦੇਸ਼ ਅਤੇ ਬਾਹਰ ਦੀ ਸਿਆਸੀ ਹਾਲਤ ਬਾਰੇ ਆਪਣੇ ਆਪ ਨੂੰ ਬਹੁਤ ਚੰਗੀ ਤਰ੍ਹਾਂ ਸੁਚੇਤ ਰਖਦੇ ਸਨ। ਉਨ੍ਹਾਂ ਦੇ ਜੇਲ੍ਹ ਜਾਣ ਪਿਛੋਂ ਬਹੁਤ ਸਾਰੇ ਪ੍ਰੀਵਰਤਨ ਹੋਏ ਸਨ। ਉਨ੍ਹਾਂ ਨੇ ਉਨ੍ਹਾਂ ਬਾਰੇ ਸੋਚਿਆ ਸੀ ਅਤੇ ਨਵੇਂ ਹਾਲਾਤ ਵਿਚ ਆਪਣੇ ਕੰਮ ਦੀ ਲੀਕ ਵੀ ਨਿਸ਼ਚਿਤ ਕੀਤੀ ਸੀ। ਬਾਹਰ ਨਿਕਲ ਕੇ ਜਿਸ ਤਰ੍ਹਾਂ ਕਿ ਆਮ ਤੌਰ ਤੇ ਹੁੰਦਾ ਹੈ ਉਨ੍ਹਾਂ ਨੂੰ ਹਾਲਾਤ ਨੂੰ ਸਮਝਣ ਲਈ ਸਮੇਂ ਦੀ ਲੋੜ ਮਹਿਸੂਸ ਨਹੀਂ ਹੋਈ। ਉਨ੍ਹਾਂ ਦੇ ਜਵਾਬ ਤਿਆਰ ਸਨ। ਉਹ ਬਿਨਾਂ ਕਿਸੇ ਹਿਚਕ ਤੋਂ ਉਹ ਸਿਆਸੀ ਕੰਮ ਪੂਰਾ ਕਰਨ ਲਈ ਕੁੱਦ ਪਏ ਜਿਨ੍ਹਾਂ ਨੂੰ ਜੇਲ੍ਹ ਦੀਆਂ ਕੰਧਾਂ ਵੀ ਰੋਕ ਨਹੀਂ ਸਕੀਆਂ ਸਨ।

# 9. ਕਾਂਗਰਸ ਦੇ ਅੰਦਰ ਅਤੇ ਬਾਹਰ

ਰਾਏ 20 ਨਵੰਬਰ 1936 ਦੀ ਸਵੇਰ ਨੂੰ ਦੇਹਰਾਦੂਨ ਜੇਲ੍ਹ ਤੋਂ ਪੰਜ ਵਰ੍ਹੇ ਅਤੇ ਚਾਰ ਮਹੀਨੇ ਦੀ ਸਜ਼ਾ ਕੱਟ ਕੇ ਰਿਹਾਅ ਹੋਏ। ਜੇਲ੍ਹ ਦੇ ਦਰਵਾਜ਼ੇ ਕੋਲ ਉਨ੍ਹਾਂ ਨੂੰ ਦੋ-ਇਕ ਕਾਂਗਰਸੀਆਂ ਨੇ ਜੀ ਆਇਆਂ ਕਿਹਾ ਪਰ ਉਨ੍ਹਾਂ ਦੀ ਕਮਜ਼ੋਰ ਸਿਹਤ ਨੂੰ ਵੇਖਦੇ ਹੋਏ ਕੋਈ ਜਲਸਾ ਜਲੂਸ ਨਹੀਂ ਕੀਤਾ ਗਿਆ।

ਛੁੱਟਣ ਪਿਛੋਂ ਰਾਏ ਨੂੰ ਉਥੋਂ ਦੀ ਮਿਊਨਿਸਪਿਲਟੀ ਦੇ ਪ੍ਰਧਾਨ ਜਿਹੜੇ ਕਿ ਮਸ਼ਹੂਰ ਕਾਂਗਰਸ ਨੇਤਾ ਵੀ ਸਨ, ਉਨ੍ਹਾਂ ਦੇ ਘਰ ਲਿਜਾਇਆ ਗਿਆ। ਉਥੇ ਉਨ੍ਹਾਂ ਨੂੰ ਨਹਿਰੂ ਦਾ ਸੱਦਾ ਸੁਨੇਹਾ ਮਿਲਿਆ ਜਿਸ ਵਿਚ ਉਨ੍ਹਾਂ ਨੂੰ ਬਰੇਲੀ ਵਿਚ ਸੂਬੇ ਦੀ ਸਿਆਸੀ ਕਾਨਫ਼ਰੰਸ ਵਿਚ ਸ਼ਾਮਿਲ ਹੋਣ ਅਤੇ ਪਿਛੋਂ ਇਲਾਹਾਬਾਦ ਵਿਚ ਉਨ੍ਹਾਂ ਦੇ ਘਰ ਰਹਿ ਕੇ ਆਰਾਮ ਕਰਨ ਅਤੇ ਸਿਹਤ ਠੀਕ ਕਰਨ ਵਾਸਤੇ ਰਹਿਣ ਲਈ ਬੁਲਾਇਆ ਗਿਆ ਸੀ। ਦੇਸ਼ ਦੇ ਵੱਖੋ-ਵੱਖ ਹਿੱਸਿਆਂ ਵਿਚੋਂ ਰਾਏ ਦੇ ਕੁਝ ਸਾਥੀ ਵੀ, ਉਥੇ ਉਨ੍ਹਾਂ ਨੂੰ ਮਿਲਣ ਅਤੇ ਜੀ ਆਇਆਂ ਕਹਿਣ ਲਈ ਇਕੱਠੇ ਹੋਏ ਸਨ। ਉਹ ਉਨ੍ਹਾਂ ਨੂੰ ਮਿਲ ਕੇ ਬਹੁਤ ਖ਼ੁਸ਼ ਹੋਏ ਸਨ।

ਅਖ਼ਬਾਰਾਂ ਦੇ ਨੁਮਾਇੰਦੇ ਰਾਏ ਨੂੰ ਮਿਲਣ ਅਤੇ ਉਨਾਂ ਦਾ ਭਾਵੀ ਪ੍ਰੋਗਰਾਮ ਅਤੇ ਉਨ੍ਹਾਂ ਦੀ ਕੰਮਕਾਰ ਦੀ ਯੋਜਨਾ ਬਾਰੇ ਜਾਨਣ ਲਈ ਬਹੁਤ ਉਤਸੁਕ ਸਨ। ਉਨ੍ਹਾਂ ਦੇ ਬਹੁਤ ਜ਼ੋਰ ਦੇਣ ਤੇ ਉਨ੍ਹਾਂ ਨੇ ਇਕ ਛੋਟਾ ਜਿਹਾ ਬਿਆਨ ਦਿੱਤਾ ਜੋ ਇਸ ਤਰ੍ਹਾਂ ਸੀ, ''ਇੰਨੀ ਲੰਮੀ ਛੇ ਵਰ੍ਹਿਆਂ ਦੀ ਜੇਲ੍ਹ ਕੱਟਣ ਪਿਛੋਂ ਭਾਰਤ ਦੇ ਲੋਕਾਂ ਨੂੰ ਕੁਝ ਸ਼ਬਦ ਕਹਿੰਦੇ ਹੋਏ ਮੈਨੂੰ ਖ਼ੁਸ਼ੀ ਹੁੰਦੀ ਹੈ। ਸਾਮਰਾਜਵਾਦ ਦੇ ਮੇਰੇ ਇਨ੍ਹਾਂ ਸਾਥੀ ਸ਼ਿਕਾਰਾਂ ਨੂੰ ਮੇਰਾ ਇਹ ਪੈਗ਼ਾਮ ਹੈ'', ਕਾਂਗਰਸ ਦੇ ਝੰਡੇ ਹੇਠ ਲੱਖਾਂ ਦੀ ਗਿਣਤੀ ਵਿਚ ਇਕੱਠੇ ਹੋ ਕੇ ਪਰਜਾਤਾਂਤਰਿਕ ਆਜ਼ਾਦੀ ਲਈ ਡੱਟ ਕੇ ਫ਼ੌਜੀਆਂ ਵਾਂਗ ਲੜੋ। ਇਸ ਲਕਸ਼ ਦੀ ਪ੍ਰਾਪਤੀ ਲਈ ਜਿਸ ਦੀ ਸਾਨੂੰ ਬੜੀ ਚਾਹ ਰਹੀ ਹੈ, ਸਾਨੂੰ ਸਾਫ਼ ਦ੍ਰਿਸ਼ਟੀ ਦੀ ਹੀ ਲੋੜ ਨਹੀਂ ਸਗੋਂ ਕੰਮ ਦੀ ਇਕ ਨਿਸ਼ਚਿਤ ਯੋਜਨਾ ਵੀ ਚਾਹੀਦੀ ਹੈ। ਮੈਂ ਆਜ਼ਾਦੀ ਦੀਆਂ ਇਨ੍ਹਾਂ ਜ਼ਰੂਰੀ ਸਥਿਤੀਆਂ ਨੂੰ ਪੈਦਾ ਕਰਨ ਦਾ ਜਤਨ ਕਰਾਂਗਾ। ਮੈਂ ਇਥੇ

ਇਹ ਵੀ ਕਹਿ ਦੇਣਾ ਜ਼ਰੂਰੀ ਸਮਝਦਾ ਹਾਂ ਕਿ ਸਮਾਜਵਾਦ ਜਾਂ ਕਮਿਊਨਿਜ਼ਮ—ਜਿਹੜੇ ਕਿ ਦੋਵੇਂ ਇਕੋ ਹਨ—ਸਾਡੀ ਅੱਜ ਦੀ ਸਮੱਸਿਆ ਨਹੀਂ ਹਨ । ਅਸਲੀ ਸਮਾਜਵਾਦੀਆਂ ਜਾਂ ਕਮਿਊਨਿਸਟਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਜੇਕਰ ਉਹ ਭਾਰਤੀ ਜਨਤਾ ਦੀ ਆਜ਼ਾਦੀ ਦੀ ਜਦੋਜਹਿਦ ਵਿਚ ਹਿੱਸਾ ਪਾਉਣਾ ਚਾਹੁੰਦੇ ਹਨ ਤਾਂ ਦੇਸ਼ ਦੀ ਆਜ਼ਾਦੀ ਸਾਡਾ ਸਭ ਤੋਂ ਪਹਿਲਾ ਲਕਸ਼ ਹੈ । ਸਾਰੀਆਂ ਸਾਮਰਾਜਵਾਦ ਵਿਰੋਧੀ ਸ਼ਕਤੀਆਂ ਇਸ ਨਾਅਰੇ ਹੇਠ ਇਕਮੁੱਠ ਹੋ ਜਾਣੀਆਂ ਚਾਹੀਦੀਆਂ ਹਨ ਕਿ ਲੋਕਾਂ ਲਈ ਅਤੇ ਲੋਕਰਾਜ ਕਾਇਮ ਕਰਨ ਲਈ ਪ੍ਰਜਾਤਾਂਤਰਿਕ ਆਜ਼ਾਦੀ ਪ੍ਰਾਪਤ ਕਰਨੀ ਜ਼ਰੂਰੀ ਹੈ । ਰਾਸ਼ਟਰੀ ਕਾਂਗਰਸ ਸਾਡਾ ਸਾਂਝਾ ਧੜਾ ਹੈ । ਮੇਰਾ ਕਾਨੂੰਨੀ ਤੌਰ ਤੇ ਕਾਂਗਰਸ ਨਾਲ ਸੰਬੰਧ ਨਹੀਂ ਰਿਹਾ । ਪਰ ਇਨ੍ਹਾਂ ਸਾਰੇ ਵਰ੍ਹਿਆਂ ਵਿਚ ਮੈਂ ਕਾਂਗਰਸ ਨੂੰ ਮੂਲੋਂ ਪ੍ਰੀਵਰਤਨਸ਼ੀਲ ਬਣਾ ਕੇ ਅਤੇ ਲੋਕਤਾਂਤਰਿਕ ਕਰਕੇ, ਮਜ਼ਬੂਤ ਬਣਾਉਣ ਦਾ ਜਤਨ ਕਰਦਾ ਰਿਹਾ ਹਾਂ । ਹੁਣ ਅੱਗੇ ਨੂੰ ਆਪਣਾ ਕੰਮ ਅਸਾਨ ਬਣਾਉਣ ਲਈ ਮੈਂ ਕਾਂਗਰਸ ਦਾ ਮੈਂਬਰ ਬਣ ਜਾਵਾਂਗਾ । ਮੈਂ ਹਿੰਦੋਸਤਾਨ ਦੀ ਜਨਤਾ ਨੂੰ ਇਹ ਸਾਬਤ ਕਰਨ ਉਤੇ ਤੁਲਿਆ ਹੋਇਆ ਹਾਂ ਕਿ ਕਮਿਊਨਿਸਟ ਭਾਰਤ ਦੀ ਸਿਆਸੀ ਦੁਨੀਆਂ ਵਿਚ ਕੋਈ ਪਰਾਏ ਤੱਤ ਨਹੀਂ ਹਨ ਸਗੋਂ ਇਸੇ ਧਰਤੀ ਦੇ ਜਾਏ ਹਨ ਜੋ ਰਾਸ਼ਟਰ ਦੀ ਆਜ਼ਾਦੀ ਦੀ ਫ਼ੌਜ ਵਿਚ ਆਗੂ ਦਸਤੇ ਦੇ ਤੌਰ ਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਝੰਡੇ ਹੇਠ ਲੜ ਰਹੇ ਹਨ ।"[1]

ਉਸੇ ਸ਼ਾਮ ਉਹ ਸਿਆਸੀ ਕਾਨਫ਼ਰੰਸ ਵਿਚ ਸ਼ਾਮਿਲ ਹੋਣ ਅਤੇ ਨਹਿਰੂ ਨੂੰ ਮਿਲਣ ਲਈ ਰਾਏ ਬਰੇਲੀ ਚਲੇ ਗਏ । ਬਰੇਲੀ ਵਿਚ ਉਨ੍ਹਾਂ ਨੂੰ ਕਾਂਗਰਸ ਦਾ ਮੈਂਬਰ ਭਰਤੀ ਕਰ ਲਿਆ ਗਿਆ ਅਤੇ ਕਾਂਗਰਸ ਦੇ ਫ਼ੈਜ਼ਪੁਰ 'ਸੈਸ਼ਨ' ਲਈ ਉਨ੍ਹਾਂ ਨੂੰ 'ਡੈਲੀਗੇਟ' ਚੁਣ ਲਿਆ ਗਿਆ ਅਤੇ ਉਤਰ ਪ੍ਰਦੇਸ਼ ਕਾਂਗਰਸ ਕਮੇਟੀ ਦੀ ਕਾਰਜਕਾਰੀ ਕਮੇਟੀ ਦਾ ਮੈਂਬਰ ਬਣਾ ਲਿਆ ਗਿਆ । ਇਸ ਤਰ੍ਹਾਂ ਰਾਏ ਦਾ ਕਾਂਗਰਸ ਵਿਚ ਦਾਖ਼ਲਾ ਸ਼ੁਰੂ ਹੋਇਆ । ਉਨ੍ਹਾਂ ਨੇ ਕਮਿਊਨਿਸਟਾਂ ਨੂੰ ਕਾਂਗਰਸ ਵਿਚ ਸ਼ਾਮਿਲ ਹੋਣ ਦੀ ਸਲਾਹ ਦਿੱਤੀ ਸੀ । ਤਾਂਕਿ ਉਹਦੇ ਵਿਚ ਕੰਮ ਕਰਕੇ ਉਹ ਉਹਦੇ ਵਿਚ ਫੁਰਤੀ ਲਿਆ ਸਕਣ ਅਤੇ ਉਹਨੂੰ ਮੂਲੋਂ ਪ੍ਰੀਵਰਤਨਸ਼ੀਲ ਬਣਾ ਸਕਣ ।

ਕਮਿੰਟਰਨ ਦੀ ਇਸੇ ਸੇਧ ਉਤੇ ਕਿ ਉਹ ਕਾਂਗਰਸ ਦਾ ਵਿਰੋਧ ਕਰਨ, ਉਹ ਉਹਦੇ ਨਾਲੋਂ ਟੁੱਟੇ ਸਨ ਕਿਉਂਕਿ ਉਹ ਇਸ ਸੇਧ ਨੂੰ ਕੁਝ ਬਹੁਤਾ ਹੀ ਖੱਬੇ ਪੱਖ ਨੂੰ ਝੁਕਿਆ ਹੋਇਆ ਅਤੇ ਅੱਤ ਸਾਹਸੀ ਸਮਝਦੇ ਸਨ । ਇਹ ਪਹਿਲੀ ਵਾਰ ਸੀ ਜਦ ਉਨ੍ਹਾਂ ਨੂੰ ਕਾਂਗਰਸ ਵਿਚ ਸ਼ਾਮਿਲ ਹੋ ਕੇ ਅੰਦਰੋਂ ਕੰਮ ਕਰਨ ਦਾ ਅਵਸਰ ਮਿਲਿਆ ਸੀ ।

ਉਸ ਤੋਂ ਪਿਛੋਂ ਰਾਏ ਦਸੰਬਰ 1936 ਵਿਚ ਫ਼ੈਜ਼ਪੁਰ ਵਿਚ ਹੋਏ ਕਾਂਗਰਸ ਦੇ ਜਲਸੇ ਵਿਚ ਸ਼ਾਮਿਲ ਹੋਏ । ਨਹਿਰੂ ਨੇ ਇਸ ਦੀ ਪ੍ਰਧਾਨਗੀ ਕੀਤੀ । ਆਪਣੇ

ਪ੍ਰਧਾਨਗੀ ਭਾਸ਼ਣ ਵਿਚ ਨਹਿਰੂ ਨੇ ਰਾਏ ਦਾ ਖ਼ਾਸ ਤੌਰ ਤੇ ਜ਼ਿਕਰ ਕੀਤਾ ਅਤੇ ਆਜ਼ਾਦੀ ਦੇ ਇਕ ਉੱਘੇ ਸਿਪਾਹੀ ਦੇ ਰੂਪ ਵਿਚ ਉਨ੍ਹਾਂ ਨੂੰ ਕਾਂਗਰਸ ਵਿਚ ਜੀ ਆਇਆਂ ਕਿਹਾ। ਰਾਏ ਨੂੰ ਉੱਚੇ ਥੜੇ ਉਤੇ ਥਾਂ ਦਿਤੀ ਗਈ ਅਤੇ ਨੇਤਾਵਾਂ ਦੇ ਕੋਲ ਰਹਿਣ ਲਈ ਥਾਂ ਦਿੱਤੀ ਗਈ। ਉਸ ਜਲਸੇ ਦੀ ਵਿਸ਼ੇ ਕਮੇਟੀ ਵਿਚ ਰਾਏ ਕਾਨੂੰਨ ਸਾਜ਼ ਅਸੈਂਬਲੀ ਬਾਰੇ ਬੋਲੇ। ਇਹ ਭਾਸ਼ਣ ਕਾਂਗਰਸ ਦੇ ਸਰੋਤਿਆਂ ਲਈ ਅਸਾਧਾਰਣ ਸੀ। ਉਨ੍ਹਾਂ ਨੇ ਇਹ ਭਾਸ਼ਣ ਭਾਵਨਾਵਾਂ ਨੂੰ ਉਭਾਰਨ ਦਾ ਜਤਨ ਕੀਤੇ ਬਿਨਾਂ ਬਹੁਤ ਗਿਣੇ-ਚੁਣੇ ਸ਼ਬਦਾਂ ਵਿਚ ਬੰਨ੍ਹਿਆ ਸੀ। ਇਸ ਵਿਚ ਦਲੀਲ ਨੂੰ ਖ਼ੂਬ ਜ਼ੋਰ ਨਾਲ ਵੰਗਾਰਿਆ ਗਿਆ ਸੀ। ਰਾਏ ਨੇ ਆਪਣੇ ਭਾਸ਼ਣ ਵਿਚ ਇਸ ਗੱਲ ਵੱਲ ਇਸ਼ਾਰਾ ਕੀਤਾ ਸੀ ਕਿ ਜੇਕਰ ਕਾਂਗਰਸ ਨੇ ਸੁਧਾਰਾਂ ਨੂੰ ਰੱਦ ਕਰਨ ਦਾ ਕੋਈ ਪ੍ਰਭਾਵ ਪਾਉਣਾ ਹੈ ਤਾਂ ਉਸ ਨੂੰ ਸੱਤਾ ਹਥਿਆਉਣ ਦਾ ਢੰਗ ਸੋਚਣਾ ਚਾਹੀਦਾ ਹੈ ਅਤੇ ਕਾਂਗਰਸ ਕਮੇਟੀਆਂ ਤਾਕਤ ਦਾ ਅੰਗ ਬਣ ਸਕਦੀਆਂ ਹਨ ਜਦੋਂ ਕਿ ਕਾਂਗਰਸ ਆਪ ਕਾਨੂੰਨ-ਸਾਜ਼ ਅਸੈਂਬਲੀ ਦੇ ਤੌਰ ਤੇ ਕੰਮ ਕਰ ਸਕਦੀ ਹੈ। ਉਨ੍ਹਾਂ ਨੇ ਕੰਮ ਦਾ ਇਕ ਠੋਸ ਪ੍ਰੋਗਰਾਮ ਦੱਸਿਆ ਜਿਸ ਦੇ ਵਿਚ ਜਨ ਸਮੂਹਾਂ ਨੂੰ ਲੋਕਾਂ ਦੀਆਂ ਫ਼ੌਰੀ ਮੰਗਾਂ ਦੀ ਜੱਦੋ-ਜਹਿਦ ਰਾਹੀਂ ਕੌਮੀ ਸੰਘਰਸ਼ ਵਿਚ ਲਪੇਟਿਆ ਜਾ ਸਕਦਾ ਹੈ। ਉਨ੍ਹਾਂ ਦੇ ਭਾਸ਼ਣ ਦਾ ਲੋਕਾਂ ਉਤੇ ਬਹੁਤ ਗਹਿਰਾ ਪ੍ਰਭਾਵ ਪਿਆ। ਖੱਬੇ ਪੱਖ ਦੇ ਬੁੱਧੀਜੀਵੀ, ਜੋ ਖ਼ਾਸੀ ਗਿਣਤੀ ਵਿਚ ਉਥੇ ਮੌਜੂਦ ਸਨ, ਬਹੁਤ ਖ਼ੁਸ਼ ਹੋਏ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਜੋ ਕੁਝ ਉਹ ਲਭਦੇ ਆ ਰਹੇ ਸਨ ਰਾਏ ਨੇ ਉਹੀ ਇਨਕਲਾਬ ਦੀ ਰਾਹ ਉਨ੍ਹਾਂ ਅੱਗੇ ਖੋਲ੍ਹ ਦਿੱਤੀ ਹੈ।

ਫ਼ੈਜ਼ਪੁਰ ਵਿਚ ਰਾਏ ਦੀ ਗਾਂਧੀ ਜੀ ਨਾਲ ਪਹਿਲੀ ਆਮੋ-ਸਾਮ੍ਹਣੀ ਮੁਲਾਕਾਤ ਹੋਈ। ਭੇਂਟ ਖ਼ਾਸੀ ਮਿਲਾਪੜੀ ਸੀ ਪਰ ਜੋ ਗੱਲਬਾਤ ਹੋਈ ਉਸ ਤੋਂ ਦੋਹਾਂ ਦੇ ਵਿਚਕਾਰਲੀ ਖਾਈ ਸਪੱਸ਼ਟ ਨਜ਼ਰ ਆਉਂਦੀ ਸੀ। ਰਾਏ ਨੇ ਨਰਮੀ ਨਾਲ ਪ੍ਰਾਰਥਨਾ ਸਭਾ ਵਿਚ ਸ਼ਾਮਿਲ ਹੋਣ ਦਾ ਗਾਂਧੀ ਜੀ ਦਾ ਸੱਦਾ ਅਸਵੀਕਾਰ ਕਰ ਦਿੱਤਾ। ਇਸ ਦੇ ਨਾਲ ਹੀ ਇਕ ਤਰ੍ਹਾਂ ਨਾਲ ਉਨ੍ਹਾਂ ਦਾ ਗਾਂਧੀ ਪਰਿਵਾਰ ਵਿਚ ਜੋ ਕਿ ਕਾਂਗਰਸ ਵਿਚ ਰਾਜ ਕਰ ਰਿਹਾ ਸੀ, ਦਾਖ਼ਲੇ ਦਾ ਬੂਹਾ ਉਨ੍ਹਾਂ ਲਈ ਬੰਦ ਹੋ ਗਿਆ। ਇਸ ਭੇਂਟ ਨੇ ਰਾਏ ਦੇ ਦਿਲ ਵਿਚ ਇਸ ਨਿਸ਼ਚੇ ਨੂੰ ਹੋਰ ਵੀ ਪੱਕਿਆਂ ਕਰ ਦਿੱਤਾ ਕਿ ਇਕ ਵੱਖਰੀ ਨੇਤਾਗਿਰੀ ਦਾ ਵਿਕਾਸ ਕਰਨਾ ਜ਼ਰੂਰੀ ਹੈ।

ਫ਼ੈਜ਼ਪੁਰ ਦੇ ਜਲਸੇ ਤੋਂ ਫ਼ੌਰਨ ਮਗਰੋਂ ਚੋਣਾਂ ਦੀ ਮੁਹਿੰਮ ਸ਼ੁਰੂ ਹੋ ਗਈ। ਇਹ ਚੋਣਾਂ ਉਨ੍ਹਾਂ ਨਵੀਆਂ ਵਿਧਾਨ ਸਭਾਵਾਂ ਲਈ ਹੋ ਰਹੀਆਂ ਸਨ ਜੋ ਭਾਰਤ ਸਰਕਾਰ ਦੇ 1935 ਦੇ ਐਕਟ ਦੇ ਅਨੁਸਾਰ ਹੋਂਦ ਵਿਚ ਆਉਣੀਆਂ ਸਨ। ਕਾਂਗਰਸ ਨੇ ਇਨ੍ਹਾਂ ਸੁਧਾਰਾਂ ਨੂੰ ਨਾਸ਼ ਕਰਨ ਦਾ ਨਿਸ਼ਚਾ ਕੀਤਾ ਸੀ ਪਰ ਉਹਨੇ ਚੋਣਾਂ ਦਾ 'ਬਾਈਕਾਟ' ਕਰਨ ਦੀ ਥਾਂ ਲੜਨ ਦਾ ਫ਼ੈਸਲਾ ਕੀਤਾ ਸੀ। ਰਾਏ ਨੇ ਮਹਾਂਰਾਸ਼ਟਰ ਅਤੇ ਕਰਨਾਟਕ

ਵਿਚ ਚੋਣਾਂ ਦੀ ਮੁਹਿੰਮ ਵਿਚ ਹਿੱਸਾ ਲਿਆ।

ਅਪ੍ਰੈਲ 1937 ਵਿਚ ਰਾਏ ਨੇ ਆਪਣੇ ਸਪਤਾਹਿਕ ਪੱਤਰ ਇੰਡੀਪੈਂਡੈਂਟ ਇੰਡੀਆ (ਸੁਤੰਤਰ ਭਾਰਤ) ਦਾ ਪ੍ਰਕਾਸ਼ਨ ਸ਼ੁਰੂ ਕਰ ਦਿੱਤਾ। ਇਸ ਪਰਚੇ ਰਾਹੀਂ ਉਹ ਹਰ ਸਪਤਾਹ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਘਟਨਾਵਾਂ ਉਤੇ ਖੁਲ੍ਹ ਕੇ ਆਪਣੇ ਵਿਚਾਰ ਪ੍ਰਗਟ ਕਰ ਸਕਦੇ ਸਨ। ਨਹਿਰੂ ਅਤੇ ਬੋਸ ਨੇ ਇਸ ਪ੍ਰਕਾਸ਼ਨ ਦਾ ਸਵਾਗਤ ਕੀਤਾ ਪਰ ਜਦ ਉਹ ਗਾਂਧੀ ਜੀ ਕੋਲ ਗਏ ਤਾਂ ਉਨ੍ਹਾਂ ਰਾਏ ਨੂੰ 'ਮੂਕ ਸੇਵਾ' ਦੀ ਸਲਾਹ ਦਿੱਤੀ। ਉਨ੍ਹਾਂ ਦੀ ਰਾਏ ਨਹੀਂ ਮੰਨੀ ਗਈ। ਰਾਏ ਦਲ ਜਿਹੜਾ ਕਿ ਕੁਝ ਫੈਲ ਗਿਆ ਸੀ, ਉਨ੍ਹਾਂ ਦੇ ਜੇਲ੍ਹ ਤੋਂ ਆਉਣ ਪਿਛੋਂ ਹੋਰ ਵੀ ਕਾਰਜਸ਼ੀਲ ਹੋ ਗਿਆ। ਇਹਦੇ ਮੈਂਬਰਾਂ ਦੀ ਗਿਣਤੀ ਵੱਧ ਗਈ ਅਤੇ ਇਹ ਰਾਜਸੀ ਤੇ ਮਜ਼ਦੂਰ ਜਥੇਬੰਦੀਆਂ ਦੇ ਖੇਤਰ ਵਿਚ ਜ਼ੋਰਦਾਰ ਹਿੱਸਾ ਪਾਉਣ ਲੱਗਿਆ।

ਇਸ ਵੇਲੇ ਤਕ ਐਲਨ ਗਾਟਸ਼ਾਕ ਜਿਸ ਨੂੰ ਰਾਏ ਜੇਲ੍ਹ ਤੋਂ ਖ਼ਤ ਲਿਖਦੇ ਰਹੇ ਸਨ, ਭਾਰਤ ਆ ਗਈ। ਉਹ ਉਨ੍ਹਾਂ ਦਾ ਹਮੇਸ਼ਾਂ ਲਈ ਸਾਥ ਦੇਣ ਵਾਸਤੇ ਪਹੁੰਚੀ ਸੀ। ਛੇਤੀ ਹੀ ਇਨ੍ਹਾਂ ਦਾ ਵਿਆਹ ਹੋ ਗਿਆ ਅਤੇ ਉਹ ਐਲਨ ਰਾਏ ਬਣ ਗਈ। ਇਸ ਤਰ੍ਹਾਂ ਰਾਏ ਨੂੰ ਇਕ ਪਿਆਰ ਕਰਨ ਵਾਲੀ ਪਤਨੀ ਹੀ ਨਹੀਂ ਸਗੋਂ ਇਕ ਸਮਝਦਾਰ ਮੱਦਦਗਾਰ ਅਤੇ ਅਭਿੰਨ ਸਾਥੀ ਵੀ ਮਿਲ ਗਿਆ।

ਉਸ ਵਰ੍ਹੇ ਦੇ ਪਿਛਲੇ ਹਿੱਸੇ ਵਿਚ ਰਾਏ ਨੇ ਤਾਮਿਲਨਾਡੂ ਅਤੇ ਆਂਧਰਾ-ਪ੍ਰਦੇਸ਼ ਦਾ ਦੌਰਾ ਕੀਤਾ ਅਤੇ ਹਰ ਥਾਂ ਉਹ ਕਾਂਗਰਸ ਨੂੰ ਕਾਰਜਸ਼ੀਲ ਬਣਾਉਣ ਅਤੇ ਲੋਕਤੰਤਰਿਕ ਬਣਾਉਣ ਦਾ ਸੰਦੇਸ਼ ਲੈ ਕੇ ਗਏ। ਜਨਵਰੀ 1938 ਵਿਚ ਉਹ ਬੰਗਾਲ ਗਏ। ਇਹ ਵੀਹ ਵਰ੍ਹਿਆਂ ਪਿਛੋਂ ਆਪਣੀ ਜਨਮ ਭੂਮੀ ਵਿਚ ਉਨ੍ਹਾਂ ਦਾ ਪਹਿਲਾ ਚੱਕਰ ਸੀ। ਉਥੇ ਉਨ੍ਹਾਂ ਦਾ ਇਕ ਵੀਰ ਨੇਤਾ ਵਾਲਾ ਸਵਾਗਤ ਹੋਇਆ ਅਤੇ ਜਿਥੇ ਵੀ ਉਹ ਗਏ ਉਨ੍ਹਾਂ ਦੇ ਵਿਆਖਿਆਨ ਬਹੁਤ ਗੌਹ ਨਾਲ ਸੁਣੇ ਗਏ। ਸੈਂਕੜੇ ਖੱਬੇ ਪੱਖ ਦੇ ਬੁੱਧੀਜੀਵੀ ਉਨ੍ਹਾਂ ਦੇ ਬੁਲਾਵੇ ਤੇ ਕਾਂਗਰਸ ਵਿਚ ਭਰਤੀ ਹੋ ਗਏ। ਉਸ ਤੋਂ ਪਿਛੋਂ ਉਨ੍ਹਾਂ ਨੇ ਬਿਹਾਰ ਅਤੇ ਉਤਰ ਪ੍ਰਦੇਸ਼ ਦਾ ਦੌਰਾ ਕੀਤਾ।

ਉਦੋਂ ਤਕ ਰਾਏ ਨੇ ਦੇਹਰਾਦੂਨ ਵਿਚ ਆਪਣਾ ਘਰ ਬਣਾ ਲਿਆ ਸੀ। ਇਹ ਸਥਾਨ 13, ਮੋਹਿਨੀ ਰੋਡ ਉਤੇ ਸੀ। ਇਸ ਦੇ ਵਿਚ ਇਕ ਪੁਰਾਣੀ ਉਜੜੀ ਹੋਈ ਕੋਠੀ ਸੀ ਜਿਸ ਦਾ ਵਿਹੜਾ ਬਹੁਤ ਵੱਡਾ ਸੀ ਅਤੇ ਉਸ ਦੇ ਵਿਚ ਬ੍ਰਿਛ ਤੇ ਵੱਡੀਆਂ ਵੱਡੀਆਂ ਝਾੜੀਆਂ ਸਨ। ਥੋੜ੍ਹੇ ਜਿਹੇ ਚਿਰ ਵਿਚ ਉਹ ਝਾੜੀਆਂ ਸਾਫ਼ ਕਰ ਦਿੱਤੀਆਂ ਗਈਆਂ ਅਤੇ ਉਨ੍ਹਾਂ ਦੀ ਥਾਂ ਇਕ ਬਹੁਤ ਸੋਹਣਾ ਬਾਗ਼ ਬਣ ਗਿਆ। ਇਹ ਰਾਏ ਪਰਿਵਾਰ ਦਾ ਪੱਕਾ ਘਰ ਬਣ ਗਿਆ ਜਿਥੇ ਕਿ ਉਹ ਆਪਣੇ ਸਾਲਾਨਾ ਦੌਰਿਆਂ ਪਿਛੋਂ ਮੁੜ ਆਉਂਦੇ ਸਨ। ਇਹ ਥਾਂ ਸ਼ਹਿਰ ਤੋਂ ਦੂਰ ਸੀ ਅਤੇ ਇਥੇ ਰਾਏ ਨੂੰ ਉਹ ਇਕੱਲ ਪ੍ਰਾਪਤ ਹੋ ਜਾਂਦਾ ਸੀ ਜਿਸ ਦੀ ਉਨ੍ਹਾਂ ਨੂੰ ਚਾਹ ਸੀ। ਅੱਗੇ

ਜਾ ਕੇ ਇਹ ਕੇਵਲ ਰਾਏ ਦੇ ਪਿੱਛੇ ਲੱਗਣ ਵਾਲਿਆਂ ਦੀ ਹੀ ਨਹੀਂ ਸਗੋਂ ਬਹੁਤ ਭਾਂਤ ਦੇ ਸਮਾਜਿਕ ਅਤੇ ਰਾਜਨੀਤਕ ਕੰਮ ਕਰਨ ਵਾਲਿਆਂ ਅਤੇ ਹਿੰਦੋਸਤਾਨੀ ਤੇ ਵਿਦੇਸ਼ੀ ਵਿਦਵਾਨਾਂ ਦੇ ਆਉਣ ਜਾਣ ਦੀ ਥਾਂ ਬਣ ਗਈ। ਇਥੇ ਹਰ ਕਿਸੇ ਦਾ ਸਵਾਗਤ ਹੁੰਦਾ ਸੀ ਅਤੇ ਜੋ ਮਹਿਮਾਨ ਨਵਾਜ਼ੀ ਹੋ ਸਕਦੀ ਸੀ ਕੀਤੀ ਜਾਂਦੀ ਸੀ।

ਕਾਂਗਰਸ ਵਿਚ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਰਾਏ ਨੇ ਇਕ ਬਿਆਨ ਰਾਹੀਂ ਇਹ ਸਪੱਸ਼ਟ ਕੀਤਾ ਕਿ ਉਹ ਕਿਹੜਾ ਰਸਤਾ ਅਪਣਾਉਣਗੇ। ਉਸ ਬਿਆਨ ਵਿਚ ਇਸ ਤਰ੍ਹਾਂ ਦੱਸਿਆ ਗਿਆ ਸੀ, "ਮੇਰੇ ਸਿਆਸੀ ਕੰਮ ਦਾ ਮਕਸਦ (ਜਦੋਂ ਵੀ ਮੇਰੀ ਸਿਹਤ ਅਤੇ ਹੋਰ ਹਾਲਾਤ ਮੈਨੂੰ ਇਜਾਜ਼ਤ ਦੇਣਗੇ) ਨੈਸ਼ਨਲ ਕਾਂਗਰਸ ਨੂੰ ਸਾਮਰਾਜਵਾਦ ਦੇ ਖ਼ਿਲਾਫ਼ ਸੰਘਰਸ਼ ਕਰਨ ਲਈ ਇਕ ਮਜ਼ਬੂਤ ਅੰਗ ਬਣਾਉਣਾ ਸੀ। ਭਾਰਤੀ ਸਮਾਜ ਦੀ ਇਕ ਅਜਿਹੀ ਸ਼ਕਲ ਲਈ ਜਿਸ ਵਿਚ ਜਨਸਮੂਹਾਂ ਦੀ ਗ਼ਰੀਬੀ ਨਾ ਹੋਵੇ ਅਤੇ ਨਾ ਹੀ ਉਸ ਦੇ ਸਾਂਸਕ੍ਰਿਤਕ ਬੌਧਿਕ ਅਤੇ ਰੂਹਾਨੀ ਨਤੀਜੇ ਹੋਣ, ਸਾਮਰਾਜੀ ਜੂਏ ਤੋਂ ਛੁਟਕਾਰਾ ਅਤੇ ਸਿਆਸੀ ਤੇ ਆਰਥਿਕ ਤੌਰ ਤੇ ਦੇਸ਼ ਨੂੰ ਲੋਕਤੰਤਰਿਕ ਕਰਨਾ ਜ਼ਰੂਰੀ ਹੈ। ਦੂਜੇ ਸ਼ਬਦਾਂ ਵਿਚ ਮੈਂ ਕਾਂਗਰਸ ਵਿਚ ਉਨ੍ਹਾਂ ਤੱਤਾਂ ਦੀ ਏਕਤਾ ਅਤੇ ਮਜ਼ਬੂਤੀ ਉਤੇ ਜ਼ੋਰ ਦੇਵਾਂਗਾ ਜੋ ਦੇਸ਼ ਦੀ ਆਜ਼ਾਦੀ ਨੂੰ ਇਕ ਵੱਡੀ ਆਜ਼ਾਦੀ ਲਈ ਜ਼ਰੂਰੀ ਮੁਕਾਮ ਸਮਝਦੇ ਹਨ।

"ਮੇਰਾ ਇਹ ਪੱਕਾ ਵਿਸ਼ਵਾਸ ਹੈ ਕਿ ਸਾਮਰਾਜਵਾਦ ਦੇ ਖ਼ਿਲਾਫ਼ ਇਕ ਜ਼ੋਰਦਾਰ ਜੱਦੋਜਹਿਦ ਉਨ੍ਹਾਂ ਲੋਕਾਂ ਦੀ ਅਗਵਾਈ ਵਿਚ ਹੀ ਚਲਾਈ ਜਾ ਸਕਦੀ ਹੈ ਜਿਹੜੇ ਇਨਕਲਾਬੀ ਸਮਾਜਿਕ ਆਦਰਸ਼ਾਂ ਦੇ ਪਰੇਰੇ ਹੋਏ ਹੋਣ। ਮੇਰੀ ਰਾਏ ਵਿਚ ਆਜ਼ਾਦੀ ਬਾਰੇ ਸਾਧਾਰਣ ਗੱਲਬਾਤ ਸਾਨੂੰ ਆਪਣੇ ਨਿਸ਼ਾਨੇ ਤਕ ਨਹੀਂ ਪਹੁੰਚਾ ਸਕਦੀ। ਸਾਡਾ ਫੌਰੀ ਲਕਸ਼ ਸਮਾਜਵਾਦ ਨਹੀਂ ਹੈ, ਪਰ ਸਿਆਸੀ ਆਜ਼ਾਦੀ ਅਤੇ ਸਮਾਜਵਾਦ ਦੀ ਸਥਾਪਨਾ ਨੂੰ ਇਤਿਹਾਸ ਦੇ ਵੱਖੋ-ਵੱਖ ਖਾਨਿਆਂ ਵਿਚ ਬੰਦ ਨਹੀਂ ਕੀਤਾ ਜਾ ਸਕਦਾ। ਜਨਸਮੂਹਾਂ ਦੇ ਸੱਚੇ ਅਤੇ ਈਮਾਨਦਾਰ ਹਿੱਤ ਚਿੰਤਕਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਭਾਰਤੀ ਸਮਾਜ ਦੇ ਸਰੀਰ ਨੂੰ ਖਾਣ ਵਾਲੀਆਂ ਆਰਥਿਕ ਬੁਰਾਈਆਂ ਤਦ ਤੀਕ ਦੂਰ ਨਹੀਂ ਹੋ ਸਕਦੀਆਂ ਜਦ ਤਕ ਧਨ-ਦੌਲਤ ਪੈਦਾ ਕਰਨ ਵਾਲਿਆਂ ਅਰਥਾਤ ਮਜ਼ਦੂਰਾਂ ਤੇ ਕਿਸਾਨਾਂ ਦੀ ਮਿਹਨਤ ਦਾ ਬਹੁਤਾ ਫਲ ਉਨ੍ਹਾਂ ਕੋਲ ਨਹੀਂ ਰਹਿੰਦਾ। ਇਸ ਲਈ ਆਪਣੇ ਇਤਿਹਾਸਿਕ ਲਕਸ਼ ਨੂੰ ਪੂਰਾ ਕਰਨ ਲਈ ਦੇਸ਼ ਦੀ ਆਜਾਦੀ ਦੀ ਵਿਆਖਿਆ ਲਈ ਅਜਿਹੀ ਸਰਕਾਰ ਦੀ ਗਠਨ ਹੋਣੀ ਚਾਹੀਦੀ ਹੈ ਜਿਹੜੀ ਅਸਲੀ ਤਾਕਤ ਜਨਸਮੂਹਾਂ ਨੂੰ ਦੇਵੇਗੀ। ਦੂਸਰੇ ਸ਼ਬਦਾਂ ਵਿਚ ਕਹਿ ਸਕਦੇ ਹਾਂ ਕਿ ਦੇਸ਼ ਦੀ ਆਜ਼ਾਦੀ ਦਾ ਮਤਲਬ ਹੈ ਅਸਲੀ ਲੋਕਤੰਤਰਿਕ ਆਜ਼ਾਦੀ। ਮੈਂ ਰਾਸ਼ਟਰੀ ਲਹਿਰ ਅੱਗੇ ਜਨ ਤਾਂਤਰਿਕ ਇਨਕਲਾਬ ਦਾ ਸਪੱਸ਼ਟ ਪ੍ਰੋਗਰਾਮ ਰੱਖਾਂਗਾ ਜਿਸ ਵਿਚ ਕੰਮ ਦੀ ਠੋਸ ਯੋਜਨਾ ਵੀ ਸ਼ਾਮਿਲ ਹੋਵੇਗੀ। ਸਾਮਰਾਜਵਾਦ ਦੇ

ਖ਼ਿਲਾਫ਼ ਪ੍ਰਭਾਵਸ਼ਾਲੀ ਸੰਘਰਸ਼ ਦਾ ਇਕ ਇਹੀ ਤਰੀਕਾ ਹੈ। ਜਿਹੜੇ ਲੋਕੀਂ ਇਸ ਸੰਘਰਸ ਵਿਚ ਲੱਗੇ ਹੋਏ ਹਨ ਉਨ੍ਹਾਂ ਨੂੰ ਇਹ ਪੂਰੀ ਤਰ੍ਹਾਂ ਪਤਾ ਹੋਣਾ ਚਾਹੀਦਾ ਹੈ ਕਿ ਉਹ ਕਿਸ ਚੀਜ਼ ਲਈ ਲੜ ਰਹੇ ਹਨ। ਜੱਦੋਜਹਿਦ ਅਤੇ ਪ੍ਰਾਪੇਗੰਡੇ ਨਾਲ ਅਸੀਂ ਬਹੁਤ ਦੂਰ ਨਹੀਂ ਜਾ ਸਕਦੇ। ਜਨ ਸਮੂਹਾਂ ਵਿਚ ਸਿਆਸੀ ਚੇਤਨਾ ਜਗਾਉਣੀ ਚਾਹੀਦੀ ਹੈ। ਠੋਸ ਮੰਗਾਂ ਲਈ ਸਾਮਰਾਜ ਵਿਰੋਧੀ ਸ਼ਕਤੀਆਂ ਨੂੰ ਇਕਮੁੱਠ ਕਰਨਾ ਚਾਹੀਦਾ ਹੈ। ਕਾਂਗਰਸ ਜੱਥੇਬੰਦੀ ਅਤੇ ਨੇਤਾਗਿਰੀ ਨੂੰ ਜਨ ਤਾਂਤਰਿਕ ਬਣਾਉਣਾ ਚਾਹੀਦਾ ਹੈ ਅਤੇ ਉਹਨੂੰ ਆਮ ਲੋਕਾਂ ਦੇ ਪ੍ਰਭਾਵ ਥੱਲੇ ਲਿਆਉਣਾ ਚਾਹੀਦਾ ਹੈ। ਮੈਂ ਇਸ ਮਕਸਦ ਲਈ ਕੰਮ ਕਰਾਂਗਾ।"[2]

ਇਸ ਬਿਆਨ ਤੋਂ ਕਾਂਗਰਸ ਦੇ ਦੱਖਣਪੰਥੀ ਨੇਤਾ ਖ਼ੁਸ਼ ਨਹੀਂ ਹੋਏ। ਉਨ੍ਹਾਂ ਨੂੰ ਰਾਏ ਦੇ ਗਾਂਧੀਵਾਦ ਦੇ ਵਿਰੋਧ ਬਾਰੇ ਵੀ ਪਤਾ ਸੀ। ਇਸ ਲਈ ਉਨ੍ਹਾਂ ਨੂੰ ਰਾਏ ਦਾ ਕਾਂਗਰਸ ਵਿਚ ਸ਼ਾਮਿਲ ਹੋਣਾ ਚੰਗਾ ਨਹੀਂ ਲੱਗਿਆ। ਪਹਿਲੇ ਕੁਝ ਸਪਤਾਹਾਂ ਪਿਛੋਂ ਉਹ ਉਨ੍ਹਾਂ ਦੇ ਦਾਖ਼ਲੇ ਨੂੰ ਕੁਝ ਸ਼ੱਕੀ ਨਜ਼ਰਾਂ ਨਾਲ ਵੇਖਣ ਲੱਗੇ। ਇਹ ਸ਼ੱਕ ਛੇਤੀ ਹੀ ਵਿਰੋਧ ਵਿਚ ਬਦਲ ਗਿਆ। ਕਈ ਥਾਵਾਂ ਉਤੇ ਜਿਥੇ ਰਾਏ ਗਏ ਉਨ੍ਹਾਂ ਨੂੰ ਇਸ ਦਾ ਸਾਮ੍ਹਣਾ ਕਰਨਾ ਪਿਆ। ਕਈ ਸਮੱਸਿਆਵਾਂ ਬਾਰੇ ਰਾਏ ਦੀਆਂ ਸਲਾਹਾਂ ਨੂੰ ਉਨ੍ਹਾਂ ਦੇ ਗੁਣਾਂ ਅਨੁਸਾਰ ਨਹੀਂ ਜਾਂਚਿਆ ਗਿਆ। ਆਮ ਤੌਰ ਤੇ ਉਹ ਇਹ ਕਹਿ ਕੇ ਰੱਦ ਕਰ ਦਿੱਤੀਆਂ ਜਾਂਦੀਆਂ ਸਨ ਕਿ ਉਹ 'ਸਾਡੀ ਨੀਤੀ' ਦੇ ਅਨੁਸਾਰ ਨਹੀਂ ਹਨ।

ਅਜੀਬ ਗੱਲ ਇਹ ਹੈ ਕਿ ਖੱਬੇ ਪੱਖ ਦੀਆਂ ਜੱਥੇਬੰਦੀਆਂ ਨੇ ਵੀ ਰਾਏ ਦਾ ਓਨਾ ਹੀ ਵਿਰੋਧ ਕੀਤਾ। ਕਾਂਗਰਸ ਸਮਾਜਵਾਦੀ ਪਾਰਟੀ ਉਦੋਂ ਕਾਂਗਰਸ ਵਿਚ ਜ਼ੋਰ ਫੜ ਰਹੀ ਸੀ। ਇਹ ਇਕ ਅਜੀਬ ਸਿਆਸੀ ਸਥਿਤੀ ਸੀ। ਉਹਦੇ ਵਿਚ ਮੁੱਢਲੇ ਪ੍ਰਸ਼ਨਾਂ ਉਤੇ ਵੀ ਨੇਤਾਵਾਂ ਵਿਚ ਗੰਭੀਰ ਮੱਤਭੇਦ ਸੀ। ਇਹ ਆਪਣੇ ਆਪ ਨੂੰ ਸਮਾਜਵਾਦੀ ਪਾਰਟੀ ਕਹਾਉਂਦੀ ਸੀ ਪਰ ਫਿਰ ਵੀ ਕਈ ਗਾਂਧੀਵਾਦੀ ਦਾਓ-ਪੇਚਾਂ ਵਿਚ ਵਿਸ਼ਵਾਸ ਰੱਖਦੀ ਸੀ ਜਿਵੇਂ ਕਿ ਚੋਣਾਂ, ਸੰਵਿਧਾਨਾਂ ਜਾਂ ਦਫ਼ਤਰਾਂ ਵਿਚ ਹਿੱਸਾ ਨਾ ਲੈਣਾ। ਕਾਂਗਰਸ ਦੇ ਸੱਜੇ ਪੱਖੀ ਆਗੂਆਂ ਨਾਲ ਇਨ੍ਹਾਂ ਦਾ ਕੋਈ ਖ਼ਾਸ ਮੱਤਭੇਦ ਨਹੀਂ ਸੀ। ਇਹ ਚਾਹੁੰਦੀ ਸੀ ਕਿ ਨੇਤਾ ਗਾਂਧੀਵਾਦੀ ਰਾਹ ਉਤੇ ਕੁਝ ਫੁਰਤੀ ਨਾਲ ਚਲਣ। ਇਹ ਰਾਏ ਨਾਲ ਇਸ ਲਈ ਨਾਰਾਜ਼ ਸੀ ਕਿਉਂਕਿ ਉਹ ਚਾਹੁੰਦੇ ਸਨ ਕਿ ਇਹ ਸਮਾਜਵਾਦੀ ਪਾਰਟੀ ਦੇ ਤੌਰ ਤੇ ਕੰਮ ਕਰਨ ਦੀ ਥਾਂ ਕਾਂਗਰਸ ਦੇ ਖੱਬੇ ਅੰਗ ਦੇ ਤੌਰ ਤੇ ਇਕ ਨਵੀਂ ਨੇਤਾਗਿਰੀ ਲਈ ਕੰਮ ਕਰੇ। ਜਦ ਰਾਏ ਦੀ ਸਲਾਹ ਤੇ ਰਾਏ ਦੇ ਪਿੱਛੇ ਲਗਣ ਵਾਲਿਆਂ ਨੇ ਇਹ ਪਾਰਟੀ ਛੱਡੀ ਤਾਂ ਇਹ ਹੋਰ ਵੀ ਨਾਰਾਜ਼ ਹੋ ਗਏ। ਸੀ.ਐਸ ਪੀ. ਬਾਰੇ ਰਾਏ ਦਾ ਸੰਖੇਪ ਵਿਚ ਇਹ ਮੱਤ ਸੀ, "ਕਾਂਗਰਸ ਸੋਸ਼ਲਿਸਟ

ਪਾਰਟੀ ਜਾਂ ਤਾਂ ਖੱਬੇ ਪੱਖ ਦੀ ਪਾਰਟੀ ਹੈ ਅਤੇ ਜਾਂ ਸੱਚਮੁਚ ਦੀ ਮਾਰਕਸਵਾਦੀ ਸੋਸ਼ਲਿਸਟ ਪਾਰਟੀ ਹੈ। ਜੇਕਰ ਇਹ ਪਹਿਲੇ ਭਾਂਤ ਦੀ ਹੈ ਤਾਂ ਇਹ ਅਸਲੀ ਸਮਾਜਵਾਦੀ ਪਾਰਟੀ ਨਹੀਂ ਹੋ ਸਕਦੀ ਅਤੇ ਜੇਕਰ ਦੂਜੀ ਭਾਂਤ ਦੀ ਹੈ ਤਾਂ ਇਹਦਾ ਕੰਮ ਯੋਜਨਾ ਬਣਾਉਣਾ ਅਤੇ ਕਮਿਊਨਿਸਟ ਪਾਰਟੀ ਵਾਲੀ ਜਥੇਬੰਦੀ ਕਰਨਾ ਜ਼ਰੂਰੀ ਹੈ। ਇਸ ਦੇ ਹੁਣ ਦੇ ਪ੍ਰੋਗਰਾਮ ਅਤੇ ਜੱਥੇਬੰਦੀ ਦੇ ਅਨੁਸਾਰ ਇਹਦਾ ਇਕ ਸੁਧਾਰਵਾਦੀ ਸਾਮਾਜਿਕ ਜਨਤੰਤਰਵਾਦੀ ਪਾਰਟੀ ਵੱਲ ਝੁਕਾਅ ਹੈ। ਇਕ ਪਾਸੇ ਤਾਂ ਇਹ ਕਾਂਗਰਸ ਵਿਚ ਦੇ ਖੱਬੇ ਪੱਖੀ ਅੰਗ ਦੀ ਜਥੇਬੰਦੀ ਦੀ ਸਹਾਇਤਾ ਨਹੀਂ ਕਰਦੀ ਅਤੇ ਦੂਜੇ ਪਾਸੇ ਇਹ ਕਮਿਊਨਿਸਟ ਪਾਰਟੀ ਦੇ ਵਿਕਾਸ ਵਿਚ ਰੋੜੇ ਅਟਕਾਉਂਦੀ ਹੈ।"

ਇਹ ਦਲੀਲ ਯੁਕਤ ਸਪਸ਼ਟ ਗੱਲ ਸੀ.ਐਸ ਪੀ. ਨੂੰ ਮਨਜ਼ੂਰ ਨਹੀਂ ਸੀ। ਬਹੁਤ ਵਰ੍ਹਿਆਂ ਤਕ ਉਹ ਇਨ੍ਹਾਂ ਦੋ ਪਾਸਿਆਂ ਦੇ ਵਿਚਕਾਰ ਲਟਕਦੀ ਰਹੀ। ਇਥੋਂ ਤਕ ਕਿ ਕੁਝ ਵਰ੍ਹਿਆਂ ਪਿਛੋਂ ਉਸਨੂੰ ਕਾਂਗਰਸ ਵਿਚੋਂ ਜ਼ਬਰਦਸਤੀ ਕੱਢ ਦਿਤਾ ਗਿਆ।

ਕਮਿਊਨਿਸਟ ਪਾਰਟੀ ਦੀ ਸੰਸਥਾ ਰਾਏ ਦੇ ਬਹੁਤ ਖ਼ਿਲਾਫ਼ ਸੀ। ਉਹਨੂੰ ਕਾਂਗਰਸ ਵਿਚ ਰਾਏ ਦਾ ਵਧਦਾ ਹੋਇਆ ਪ੍ਰਭਾਵ ਚੰਗਾ ਨਹੀਂ ਲੱਗਿਆ। ਜਦ ਨੂੰ ਰਾਏ ਕਾਂਗਰਸ ਵਿਚ ਦਾਖ਼ਲ ਹੋਇਆ ਕਮਿਊਨਿਸਟ ਪਾਰਟੀ ਨੇ ਮਾਸਕੋ ਦੇ ਆਦੇਸ਼ ਅਨੁਸਾਰ ਕਾਂਗਰਸ ਦਾ ਵਿਰੋਧ ਕਰਨਾ ਬੰਦ ਕਰ ਦਿੱਤਾ ਅਤੇ ਉਹਦੇ ਅੰਦਰ ਕੰਮ ਕਰਨ ਲੱਗ ਪਈ ਸੀ। ਰਾਏ ਨੇ ਵੀ ਇਹ ਐਲਾਨ ਕਰ ਦਿੱਤਾ ਸੀ ਕਿ ਸੱਤਵੀਂ ਕਾਂਗਰਸ ਦੇ ਰਾਹੀਂ ਲਾਈਨ ਬਦਲਣ ਪਿਛੋਂ ਉਨ੍ਹਾਂ ਦਾ ਕਮਿੰਟਰਨ ਨਾਲ ਕੋਈ ਮੱਤਭੇਦ ਨਹੀਂ ਰਿਹਾ। ਪਰ ਉਹ ਹੋਇਆ ਨਹੀਂ ਕਿਉਂਕਿ ਮਾਸਕੋ ਰਾਏ ਦੀ ਆਜ਼ਾਦ ਖ਼ਿਆਲੀ ਬਰਦਾਸ਼ਤ ਨਹੀਂ ਕਰ ਸਕਦਾ ਸੀ। ਇਸ ਦਾ ਨਤੀਜਾ ਇਹ ਹੋਇਆ ਕਿ ਰਾਏ ਨੂੰ ਕਾਂਗਰਸ ਵਿਚ ਆਪਣੇ ਕੰਮ ਲਈ ਕਮਿਊਨਿਸਟ ਪਾਰਟੀ ਤੋਂ ਕੋਈ ਮੱਦਦ ਨਹੀਂ ਮਿਲੀ।

ਇਨ੍ਹਾਂ ਦੇ ਵਿਚਕਾਰ ਬਹੁਤ ਸਾਰੀਆਂ ਸਮੱਸਿਆਵਾਂ ਉਤੇ ਦਾਅ-ਪੇਚਾਂ ਅਤੇ ਪੈਂਤਰੇਬਾਜ਼ੀ ਬਾਰੇ ਵੀ ਗੰਭੀਰ ਮੱਤਭੇਦ ਸਨ। ਸੀ.ਐਸ ਪੀ. ਅਤੇ ਸੀ.ਪੀ. ਦੋਵੇਂ ਹੀ ਉਹਦੇ ਮਨਜ਼ੂਰ ਕਰਨ ਦੇ ਖ਼ਿਲਾਫ਼ ਸਨ। ਰਾਏ ਲਈ ਇਹ ਬਹੁਤ ਛੋਟੀ ਜਿਹੀ ਗੱਲ ਸੀ। ਪਰ ਉਨ੍ਹਾਂ ਦਾ ਖ਼ਿਆਲ ਸੀ ਕਿ ਜੇਕਰ ਇਕ ਨਿਸ਼ਚਿਤ ਪ੍ਰੋਗਰਾਮ ਨਾਲ ਉਹਦੇ ਸਵੀਕਾਰ ਕੀਤੇ ਜਾਣ ਤਾਂ ਉਹ ਜਨ-ਸਮੂਹਾਂ ਦੀ ਜਥੇਬੰਦੀ ਅਤੇ ਤਿਆਰੀ ਲਈ ਇਸਤੇਮਾਲ ਕੀਤੇ ਜਾ ਸਕਦੇ ਹਨ। ਸਮੂਹਿਕ ਦਾਖ਼ਲਾ ਮੱਤਭੇਦ ਦਾ ਇਕ ਹੋਰ ਨੁਕਤਾ ਸੀ। ਸੀ.ਐਸ.ਪੀ ਅਤੇ ਸੀ.ਪੀ. ਚਾਹੁੰਦੇ ਸਨ ਕਿ ਮਜ਼ਦੂਰ ਅਤੇ ਕਿਸਾਨ ਨਿੱਜੀ ਤੌਰ ਤੇ ਕਾਂਗਰਸ ਵਿਚ ਸ਼ਾਮਿਲ ਨਾ ਹੋਣ ਸਗੋਂ ਆਪਣੀਆਂ ਸੰਸਥਾਵਾਂ ਦੇ ਇਕਮੁੱਠ ਦਾਖ਼ਲੇ ਰਾਹੀਂ ਸ਼ਾਮਿਲ ਹੋਣ। ਰਾਏ ਚਾਹੁੰਦੇ ਸਨ ਕਿ ਦਾਖ਼ਲਾ ਨਿੱਜੀ

ਤੌਰ ਤੇ ਹੋਵੇ, ਸਮੂਹਿਕ ਦਾਖ਼ਲੇ ਨਾਲ ਕਾਂਗਰਸ ਕਮਜ਼ੋਰ ਪੈ ਜਾਵੇਗੀ। ਪਹਿਲੋਂ ਉਹਨਾਂ ਨੇ ਸਮੂਹਿਕ ਦਾਖ਼ਲੇ ਦੀ ਹਾਮੀ ਭਰੀ ਸੀ ਪਰ ਡੂੰਘੀ ਸੋਚ ਮਗਰੋਂ ਉਨ੍ਹਾਂ ਨੇ ਆਪਣਾ ਵਿਚਾਰ ਬਦਲ ਲਿਆ ਸੀ। ਮੱਤਭੇਦ ਦਾ ਇਕ ਹੋਰ ਨੁਕਤਾ ਕਿਸਾਨ ਸਭਾਵਾਂ ਦੀ ਜੱਥੇਬੰਦੀ ਬਾਰੇ ਸੀ। ਰਾਏ ਦਾ ਮੱਤ ਸੀ ਕਿ ਪਿੰਡਾਂ ਦੀਆਂ ਕਾਂਗਰਸ ਕਮੇਟੀਆਂ ਕਿਸਾਨ ਸਭਾਵਾਂ ਦੇ ਤੌਰ ਤੇ ਕੰਮ ਕਰਨ ਜਦ ਕਿ ਉਹ ਚਾਹੁੰਦੇ ਸਨ ਕਿ ਕਿਸਾਨ ਸਭਾਵਾਂ ਵੱਖਰੇ ਤੌਰ ਤੇ ਜਥੇਬੰਦ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਪਰ ਸਭ ਤੋਂ ਵਧਕੇ ਧਿਆਨ ਦੇਣ ਯੋਗ ਮੱਤਭੇਦ ਨੇਤਾਗਿਰੀ ਬਾਰੇ ਸੀ। ਜਦਕਿ ਰਾਏ ਇਕ ਹੋਰ ਨੇਤਾਗਿਰੀ ਦੀ ਵਕਾਲਤ ਕਰਦੇ ਸਨ ਦੂਜੇ ਲੋਕੀਂ ਇਸੇ ਨੇਤਾਗਿਰੀ ਵਿਚ ਕੁਝ ਅਦਲ-ਬਦਲ ਦੇ ਹੱਕ ਵਿਚ ਸਨ। ਇਨ੍ਹਾਂ ਮੱਤਭੇਦਾਂ ਕਰਕੇ ਰਾਏ ਦੇ ਟੋਲੇ ਅਤੇ ਸੀ.ਐਸ.ਪੀ. ਤੇ ਸੀ.ਪੀ. ਦੇ ਵਿਚਕਾਰ ਕੋਈ ਸਮਝੌਤਾ ਹੋਣਾ ਔਖਾ ਜਾਪਦਾ ਸੀ।[4]

1938 ਵਿਚ ਮਹਾਤਮਾ ਗਾਂਧੀ ਦੀ ਇੱਛਾ ਦੇ ਖ਼ਿਲਾਫ਼ ਸੁਭਾਸ਼ਚੰਦਰ ਬੋਸ ਦੇ ਦੂਜੀ ਵਾਰ ਪ੍ਰਧਾਨ ਚੁਣੇ ਜਾਣ ਨੇ ਕਾਂਗਰਸ ਵਿਚ ਇਕ ਨਵੀਂ ਮੁਸੀਬਤ ਖੜ੍ਹੀ ਕਰ ਦਿੱਤੀ। ਜਦ ਪੁਰਾਣੇ ਲੋਕਾਂ ਨੇ ਉਨ੍ਹਾਂ ਦਾ ਸਾਥ ਦੇਣ ਤੋਂ ਇਨਕਾਰ ਕਰ ਦਿਤਾ ਤਾਂ ਰਾਏ ਨੂੰ ਨਵੇਂ ਨੇਤਾ ਸਥਾਪਤ ਕਰਨ ਦਾ ਮੌਕਾ ਮਿਲ ਗਿਆ। ਸੀ ਐਸ.ਪੀ. ਅਤੇ ਸੀ.ਪੀ. ਇਹ ਗੱਲ ਨਹੀਂ ਮੰਨਦੇ ਸਨ। ਪਿਛੋਂ ਬੋਸ ਨੇ ਅਸਤੀਫ਼ਾ ਦੇ ਦਿੱਤਾ। ਅਤੇ ਪੁਰਾਣੇ ਗਾਂਧੀਵਾਦੀ ਧੜੇ ਨੇ ਮੁੜ ਜ਼ੋਰ ਮਾਰ ਕੇ ਸੰਸਥਾ ਉਤੇ ਕਬਜ਼ਾ ਕਰ ਲਿਆ। ਇਸ ਤੋਂ ਰਾਏ ਨੂੰ ਆਪਣੇ ਸਾਥੀਆਂ ਨੂੰ ਕਾਂਗਰਸ ਦੇ ਅੰਦਰ ਰਹਿੰਦੇ ਹੋਏ ਇਕਮੁੱਠ ਕਰਨ ਦਾ ਖ਼ਿਆਲ ਆਇਆ। ਇਸ ਦਾ ਨਾਂ ਉਨ੍ਹਾਂ "ਲੀਗ ਆਫ਼ ਰੈਡੀਕਲ ਕਾਂਗਰਸ ਮੈਨ" ਰੱਖਿਆ। ਇਸ ਲੀਗ ਨੇ ਜੂਨ 1938 ਵਿਚ ਪੂਨੇ ਆਪਣੀ ਪਹਿਲੀ ਕਾਨਫ਼ਰੰਸ ਕੀਤੀ। ਇਸ ਦਾ ਪ੍ਰੋਗਰਾਮ ਉਹੀ ਕਾਂਗਰਸ ਵਾਲਾ ਸੀ। ਇਹ ਚਾਹੁੰਦੀ ਸੀ ਕਿ ਪ੍ਰੋਗਰਾਮ ਪੂਰਾ ਕਰਨ ਲਈ ਇਕ ਜ਼ੋਰਦਾਰ ਲਹਿਰ ਚਲਾਈ ਜਾਵੇ ਅਤੇ ਇਸ ਦੀ ਪ੍ਰਾਪਤੀ ਲਈ ਆਗੂਆਂ ਵਿਚ ਪ੍ਰੀਵਰਤਨ ਲਿਆਂਦਾ ਜਾਵੇ। ਇਸ ਲੀਗ ਨੂੰ ਸਾਰੇ ਦੇਸ਼ ਵਿਚ ਖ਼ਾਸਾ ਸਹਿਯੋਗ ਮਿਲਿਆ। ਬਾਅਦ ਵਿਚ ਬੋਸ ਨੇ "ਫ਼ਾਰਵਰਡ ਬਲਾਕ" ਨੂੰ ਜੱਥੇਬੰਦ ਕੀਤਾ। ਸ਼ੁਰੂ ਵਿਚ ਇਹ ਆਸ ਕੀਤੀ ਜਾਂਦੀ ਸੀ ਕਿ ਇਹ ਕਾਂਗਰਸ ਵਿਚਲੇ ਸਾਰੇ ਖੱਬੇ ਪੱਖ ਵਾਲੇ ਤੱਤਾਂ ਨੂੰ ਇਕਮੁੱਠ ਕਰ ਲਵੇਗੀ। ਇਹ ਨਾ ਹੋਇਆ ਅਤੇ ਇਹ ਇਕ ਖੱਬੇ ਪੱਖ ਦਾ ਗੁਟ ਬਣ ਗਿਆ।

1940 ਵਿਚ ਰਾਏ ਨੇ ਕਾਂਗਰਸ ਦੀ ਪ੍ਰਧਾਨਗੀ ਲਈ ਚੋਣ ਲੜੀ। ਉਨ੍ਹਾਂ ਨੇ ਇਹ ਜਿੱਤਣ ਲਈ ਨਹੀਂ ਸਗੋਂ ਇਸ ਗੱਲ ਉਤੇ ਜ਼ੋਰ ਦੇਣ ਲਈ ਕੀਤਾ ਸੀ ਕਿ ਮੱਤਭੇਦ ਰੱਖਣ ਵਾਲੇ ਤੱਤਾਂ ਨੂੰ ਵੀ ਸੰਸਥਾ ਦੇ ਵੱਡੇ ਤੋਂ ਵੱਡੇ ਅਹੁਦੇ ਲਈ ਚੋਣ ਲੜਨ ਦਾ ਪੂਰਾ ਹੱਕ ਹੈ। ਉਨ੍ਹਾਂ ਨੇ ਇਕ ਹੋਰ ਨੇਤਾਗਿਰੀ ਦੀ ਲੋੜ ਦੀ ਸਮੱਸਿਆ ਨੂੰ

ਲੈ ਕੇ ਇਹ ਚੋਣ ਲੜੀ। ਦੂਜੇ ਖੱਬੇ ਪੱਖ ਦੇ ਗੁਟਾਂ ਨੇ ਉਨ੍ਹਾਂ ਦਾ ਸਾਥ ਨਹੀਂ ਦਿੱਤਾ ਪਰ ਇਸ ਮੁਕਾਬਲੇ ਵਿਚ ਉਨ੍ਹਾਂ ਨੇ ਦਸ ਫ਼ੀਸਦੀ ਵੋਟ ਜਿੱਤੇ।

ਰਾਏ ਕਾਂਗਰਸ ਵਿਚ ਆਪਣੇ ਕੰਮ ਨੂੰ ਬਹੁਤ ਮਹੱਤਵ ਦਿੰਦੇ ਸਨ। ਪਰ ਉਨ੍ਹਾਂ ਦੇ ਧਿਆਨ ਦਾ ਕੇਂਦਰ ਕੇਵਲ ਉਹੀ ਨਹੀਂ ਸੀ। ਉਹ ਮਜ਼ਦੂਰ ਜੱਥੇਬੰਦੀ ਵੱਲ ਵੀ ਧਿਆਨ ਦਿੰਦੇ ਸਨ ਅਤੇ ਦੇਸ਼ ਦੀਆਂ ਰਿਆਸਤਾਂ ਵਿਚ ਜ਼ਿੰਮੇਦਾਰ ਸਰਕਾਰ ਬਣਾਉਣ ਦਾ ਵੀ ਪੂਰਾ ਖ਼ਿਆਲ ਕਰਦੇ ਸਨ। ਉਹ ਨੌਜਵਾਨਾਂ ਅਤੇ ਵਿਦਿਆਰਥੀਆਂ ਦੀਆਂ ਜੱਥੇਬੰਦੀਆਂ ਨਾਲ ਵੀ ਜੁੜੇ ਹੋਏ ਸਨ। ਉਨ੍ਹਾਂ ਨੇ 'ਮਾਰਕਸਵਾਦ' ਕਮਿਊਨਿਜ਼ਮ ਅਤੇ ਸਮਾਜਿਕ ਇਲਕਲਾਬ ਉਤੇ ਵੀ ਕਈ ਭਾਸ਼ਣ ਦਿੱਤੇ। ਉਨ੍ਹਾਂ ਨੇ ਪੁਨਰ ਜਾਗਰਨ ਲਹਿਰ ਵੱਲ ਖ਼ਾਸ ਧਿਆਨ ਦਿੱਤਾ ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਸਿਆਸੀ ਲਹਿਰ ਦੀ ਸਫ਼ਲਤਾ ਲਈ ਤਰਕਸ਼ੀਲ ਅਤੇ ਵਿਗਿਆਨਕ ਨਜ਼ਰੀਆ ਜ਼ਰੂਰੀ ਹੈ। ਉਨ੍ਹੀਂ ਦਿਨੀਂ ਰਾਏ ਹੀ ਇਕ ਇਕੱਲੇ ਅਜਿਹੇ ਸਿਆਸੀ ਨੇਤਾ ਸਨ ਜੋ ਦਾਰਸ਼ਨਿਕ ਇਨਕਲਾਬ ਉਤੇ ਜ਼ੋਰ ਦਿੰਦੇ ਸਨ। ਉਨ੍ਹੀਂ ਦਿਨੀਂ ਉਨ੍ਹਾਂ ਨੇ ਰਾਜਨੀਤਕ ਲੇਖਨ ਤੇ ਬਹੁਤ ਜ਼ੋਰ ਦਿਤਾ। ਉਨ੍ਹਾਂ ਦੀਆਂ ਕਈ ਕਿਤਾਬਾਂ ਛਪੀਆਂ। ਉਨ੍ਹਾਂ ਵਿਚੋਂ 'ਫ਼ਾਸਿਜ਼ਮ' 'ਇਸਲਾਮ ਦਾ ਇਤਿਹਾਸਿਕ ਮਹੱਤਵ' 'ਸਾਡੀਆਂ ਸਮੱਸਿਆਵਾਂ' ਅਤੇ 'ਸੀ.ਐਸ.ਪੀ. ਦੇ ਨਾਂ ਖ਼ਤ' ਖ਼ਾਸ ਤੌਰ ਤੇ ਮਸ਼ਹੂਰ ਹਨ।

ਕਈ ਵਰ੍ਹਿਆਂ ਤੋਂ ਅਸਮਾਨ ਵਿਚ ਜੰਗ ਦੇ ਬੱਦਲ ਮੰਡਲਾ ਰਹੇ ਸਨ। ਰਾਏ ਸਮੇਤ ਕਈਆਂ ਨੇ ਉਨ੍ਹਾਂ ਨੂੰ ਵੇਖ ਕੇ ਲੋਕਾਂ ਨੂੰ ਯੁੱਧ ਖ਼ਤਰੇ ਬਾਰੇ ਚੇਤਾਵਨੀ ਦਿੱਤੀ ਸੀ। ਇਕਦਮ ਸਤੰਬਰ *1939* ਵਿਚ ਇਹ ਬੱਦਲ ਫਟ ਪਏ ਅਤੇ ਸੰਸਾਰ ਨੂੰ ਜੰਗ ਦੀ ਭੱਠੀ ਵਿਚ ਝੋਂਕਿਆ ਗਿਆ। ਪਰ ਜੋ ਜੰਗ ਛਿੜੀ ਉਹ ਉਹ ਜੰਗ ਨਹੀਂ ਸੀ ਜਿਸ ਦੇ ਬਾਰੇ ਵਿਚ ਰਾਏ ਅਤੇ ਹੋਰ ਲੋਕਾਂ ਨੇ ਭਵਿੱਖ-ਬਾਣੀ ਕੀਤੀ ਸੀ। ਉਨ੍ਹਾਂ ਨੇ ਨਾਜ਼ੀ ਜਰਮਨੀ ਦੀ ਇੰਗਲੈਂਡ ਅਤੇ ਫਰਾਂਸ ਦੀ ਸ਼ਹਿ ਤੇ ਰੂਸ ਦੇ ਖ਼ਿਲਾਫ਼ ਸਾਮਰਾਜਵਾਦੀ ਜੰਗ ਦੀ ਭਵਿੱਖਬਾਣੀ ਕੀਤੀ ਸੀ। ਪਰ ਜੋ ਜੰਗ ਛਿੜੀ ਉਹ ਸਾਮਰਾਜਵਾਦੀ ਤਾਕਤਾਂ ਦੀ ਆਪਸੀ ਜੰਗ ਸੀ ਜਿਸ ਵਿਚ ਨਾਜ਼ੀ ਜ਼ਰਮਨੀ ਅਤੇ ਤਾਨਾਸ਼ਾਹ ਇਟਲੀ ਇਕ ਪਾਸੇ ਸਨ ਅਤੇ ਇੰਗਲੈਂਡ ਤੇ ਫਰਾਂਸ ਦੂਜੇ ਪਾਸੇ ਸਨ। ਇਸ ਕਿਸਮ ਦੇ ਯੁੱਧ ਦੀ ਆਸ ਨਹੀਂ ਕੀਤੀ ਜਾ ਸਕਦੀ ਸੀ ਅਤੇ ਇਸ ਸਮਾਜਿਕ ਚਰਿੱਤਰ ਦੀ ਕਲਪਨਾ ਕਰਨਾ ਵੀ ਔਖਾ ਜਾਪਦਾ ਸੀ।

ਦੇਸ਼ ਦੇ ਖੱਬੇ ਪੱਖ ਵਾਲੀਆਂ ਜੱਥੇਬੰਦੀਆਂ, ਸੀ.ਐਸ.ਪੀ. ਤੇ ਸੀ.ਪੀ. ਅਤੇ ਫ਼ਾਰਵਰਡ ਬਲਾਕ-ਲਈ, ਇਹ ਸਪੱਸਟ ਤੌਰ ਤੇ ਸਾਮਰਾਜਵਾਦੀ ਯੁੱਧ ਸੀ ਕਿਉਂਕਿ ਇਸ ਵਿਚ ਇੰਗਲੈਂਡ ਸ਼ਾਮਿਲ ਸੀ। ਉਨ੍ਹਾਂ ਦੀਆਂ ਬਰਤਾਨੀਆਂ ਵਿਰੋਧੀ ਭਾਵਨਾਵਾਂ ਨੇ ਉਨ੍ਹਾਂ ਲਈ ਕੋਈ ਸ਼ੰਕਾ ਨਹੀਂ ਛੱਡੀ ਕਿ ਇਸ ਦਾ ਹਰ ਕੀਮਤ ਤੇ ਵਿਰੋਧ ਕਰਨਾ

ਚਾਹੀਦਾ ਹੈ। ਇਹ ਇਕ ਅਜਿਹਾ ਅਵਸਰ ਸੀ ਜੋ ਭਾਰਤ ਨੂੰ ਆਪਣੀ ਆਜ਼ਾਦੀ ਪ੍ਰਾਪਤ ਕਰਨ ਲਈ ਗਵਾਉਣਾ ਨਹੀਂ ਚਾਹੀਦਾ। ਸੀ.ਪੀ. ਵੀ ਉਸੇ ਪੱਖ ਵਿਚ ਸੀ ਜਦੋਂ ਤਕ ਕਿ ਹਿਟਲਰ ਨੇ ਜੂਨ 1941 ਵਿਚ ਰੂਸ ਉਤੇ ਹਮਲਾ ਨਹੀਂ ਕੀਤਾ। ਉਹ ਸਾਰੇ ਕਾਂਗਰਸ ਨੂੰ ਯੁੱਧ ਦੇ ਖਿਲਾਫ਼ ਇਕ ਅੰਦੋਲਨ ਸ਼ੁਰੂ ਕਰਨ ਲਈ ਮਜਬੂਰ ਕਰ ਰਹੇ ਸਨ।

ਗਾਂਧੀ ਜੀ ਦੀ ਪ੍ਰਤੀਕਿਰਿਆ ਇਹ ਸੀ ਕਿ ਇੰਗਲੈਂਡ ਨੂੰ ਨਾਜੀ ਜਰਮਨ ਦੇ ਵਿਰੁੱਧ ਲੜਾਈ ਵਿਚ ਬਿਨਾਂ ਕਿਸੇ ਸ਼ਰਤ ਤੋਂ ਮਦਦ ਦਿੱਤੀ ਜਾਵੇ। ਨਹਿਰੂ ਥੋੜ੍ਹਾ ਬਹੁਤ ਇਸੇ ਗੱਲ ਦੇ ਪੱਖ ਵਿਚ ਸਨ ਕਿਉਂਕਿ ਉਹ ਪੱਕੇ ਫਾਸਿਸਟ ਵਿਰੋਧੀ ਸਨ ਅਤੇ ਕਈ ਵਰ੍ਹਿਆਂ ਤੋਂ ਇੰਗਲੈਂਡ ਅਤੇ ਫ਼ਰਾਂਸ ਨੂੰ ਫ਼ਾਸਿਜ਼ਮ ਵਿਰੋਧੀ ਯੁੱਧ ਸ਼ੁਰੂ ਕਰਨ ਲਈ ਕਹਿੰਦੇ ਆਏ ਸਨ। ਸਮਾਂ ਪੈਣ ਨਾਲ ਇਹ ਪਹਿਲੀਆਂ ਪ੍ਰਤੀਕ੍ਰਿਆਵਾਂ ਕੁਝ ਮੱਠੀਆਂ ਪੈ ਗਈਆਂ ਸਨ, ਗਾਂਧੀ ਜੀ ਲਈ ਅਹਿੰਸਾ ਕਾਰਨ ਅਤੇ ਨਹਿਰੂ ਲਈ ਸਿਆਸਤ ਦੇ ਖ਼ਿਆਲ ਨਾਲ। ਉਨ੍ਹਾਂ ਨੂੰ ਲੋਕਾਂ ਦੀਆਂ ਬਰਤਾਨੀਆ ਵਿਰੋਧੀ ਭਾਵਨਾਵਾਂ ਦਾ ਵੀ ਖ਼ਿਆਲ ਰੱਖਣਾ ਪੈਂਦਾ ਸੀ ਜਿਹੜੀਆਂ ਕਿ ਇਤਹਾਦੀ ਫ਼ੋਜ ਦੀ ਹਰ ਹਾਰ ਅਤੇ ਭਾਰਤ ਸਰਕਾਰ ਦੇ ਲੋਕਾਂ ਦੀ ਮਦਦ ਹਾਸਲ ਕਰਨ ਲਈ, ਕਲਪਨਾ ਭਰੇ ਢੰਗ ਨਾਲ ਨਾ ਵਰਤ ਸਕਣ ਨਾਲ ਹੋਰ ਵੀ ਵਧਦੀਆਂ ਜਾਂਦੀਆਂ ਸਨ। ਕਾਂਗਰਸ ਨੇ, ਵਾਇਸਰਾਏ ਦੇ ਵਿਧਾਨ ਸਭਾ ਜਾਂ ਦੇਸ਼ ਦੇ ਸਿਆਸੀ ਨੇਤਾਵਾਂ ਨਾਲ ਸਲਾਹ ਕੀਤੇ ਬਿਨਾਂ ਭਾਰਤ ਨੂੰ ਯੁੱਧ ਵਿਚ ਧੱਕਣ ਦੇ ਫ਼ੈਸਲੇ ਦੇ ਵਿਰੋਧ ਵਿਚ, ਵਜ਼ਾਰਤਾਂ ਤੋਂ ਤਿਆਗ ਪੱਤਰ ਦੇਣੇ ਸ਼ੁਰੂ ਕਰ ਦਿੱਤੇ। ਫਿਰ ਉਸ ਨੇ ਕੁਝ ਸ਼ਰਤਾਂ ਰਖ ਕੇ ਸਹਿਯੋਗ ਦੇਣ ਦੀ ਸਥਿਤੀ ਅਪਣਾ ਲਈ। ਪਰ ਵਾਇਸਰਾਏ ਅਤੇ ਬਰਤਾਨਵੀ ਸਰਕਾਰ ਨੇ ਉਹ ਸ਼ਰਤਾਂ ਪੂਰੀਆਂ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਇਸ ਤਰ੍ਹਾਂ ਕਾਂਗਰਸ ਨੂੰ ਸੰਘਰਸ਼ ਦੀ ਰਾਹ ਅਪਣਾਉਣੀ ਪਈ ਜਿਹੜੀ ਅਗਸਤ 1942 ਵਿਚ 'ਭਾਰਤ ਛੱਡੋ ਅੰਦੋਲਨ' ਵਿਚ ਆ ਪੁੱਜੀ। ਇਥੇ ਉਹ ਸਾਰਾ ਟੇਢਾ-ਮੇਢਾ ਰਸਤਾ ਬਿਆਨ ਕਰਨ ਦੀ ਲੋੜ ਨਹੀਂ ਜਿਥੋਂ ਦੀ ਇਸ ਲਹਿਰ ਨੂੰ ਲੰਘਣਾ ਪਿਆ।

ਰਾਏ ਨੇ ਨਾ ਤਾਂ ਉਹੀ ਰਸਤਾ ਸਵੀਕਾਰ ਕੀਤਾ ਜਿਹੜਾ ਕਾਂਗਰਸ ਨੇ ਅਪਣਾਇਆ ਸੀ ਅਤੇ ਨਾ ਹੀ ਉਹਦਾ ਯੁੱਧ ਬਾਰੇ ਦ੍ਰਿਸ਼ਟੀਕੋਣ। ਉਨ੍ਹਾਂ ਨੇ ਆਪਣੀ ਪ੍ਰਤੀਕ੍ਰਿਆ ਆਪਣੇ ਇਕ 6 ਦਸੰਬਰ 1939 ਦੇ ਬਿਆਨ ਵਿਚ ਪ੍ਰਗਟ ਕੀਤੀ ਸੀ, "ਸਾਰੇ ਸੁਤੰਤਰਤਾ ਪ੍ਰੇਮੀ ਲੋਕ ਬਰਤਾਨਵੀ ਸਰਕਾਰ ਨੂੰ ਉਸਦੇ ਹਿਟਲਰਵਾਦ ਨੂੰ ਜਿਸ ਨੂੰ ਉਹ ਹੁਣ ਤਕ ਸ਼ਹਿ ਦਿੰਦੀ ਆਈ ਸੀ, ਖ਼ਤਮ ਕਰਨ ਦੇ ਨਿਰਣੇ ਬਾਰੇ ਵਧਾਈ ਦੇਣਗੇ। ਭਾਵੇਂ ਇਹ ਫੈਸਲਾ ਦੇਰ ਵਿਚ ਹੀ ਕਿਉਂ ਨਾ ਹੋਇਆ ਹੋਵੇ। ਜੇਕਰ ਇਹ ਫ਼ੈਸਲਾ ਪਹਿਲੋਂ ਹੋ ਗਿਆ ਹੁੰਦਾ ਤਾਂ ਬਹੁਤ ਸਾਰੇ ਯੂਰਪ ਦੇ ਦੇਸਾਂ ਦੀ ਆਜ਼ਾਦੀ ਬਚ ਜਾਂਦੀ।"[6] ਉਸ ਤੋਂ ਪਿਛੋਂ ਦੋ ਕੁਝ ਮਹੀਨੇ ਉਨ੍ਹਾਂ ਨੇ ਕਾਂਗਰਸ ਦੇ ਨੇਤਾਵਾਂ ਨੂੰ

ਇਸ ਲਈ ਉਕਸਾਉਣ ਤੇ ਲਾਏ ਕਿ ਉਹ ਯੁੱਧ ਵਿਰੋਧੀ ਰਵੱਈਆ ਨਾ ਅਪਣਾਉਣ । ਏ ਆਈ.ਸੀ ਸੀ. ਦੇ ਮੈਂਬਰ ਦੀ ਹੈਸੀਅਤ ਵਿਚ ਉਨ੍ਹਾਂ ਨੇ ਕਾਂਗਰਸ ਪ੍ਰੈਜ਼ੀਡੈਂਟ ਨੂੰ ਵੀ ਲਿਖਿਆ ਅਤੇ ਹੋਰ ਵੀ ਅਜਿਹੀਆਂ ਉਲਾਂਘਾਂ ਪੁੱਟੀਆਂ ਜਿਸ ਤੋਂ ਉਹ ਕਾਂਗਰਸ ਨੂੰ ਇਸ ਸੰਘਰਸ਼ ਤੋਂ ਰੋਕ ਸਕਣ । ਉਹ ਸਫ਼ਲ ਨਹੀਂ ਹੋਏ ਅਤੇ ਇਸ ਦੇ ਨਾਲ ਹੀ ਉਨ੍ਹਾਂ ਦਾ ਕਾਂਗਰਸ ਨਾਲ ਸੰਬੰਧ ਟੁੱਟ ਗਿਆ ।

ਰਾਏ ਨੂੰ ਆਪਣੇ ਸਾਥੀਆਂ ਨੂੰ ਸਮਝਾਉਣ ਵਿਚ ਵੀ ਖ਼ਾਸੀ ਔਖਿਆਈ ਆਈ । ਉਨ੍ਹਾਂ ਨੂੰ ਤਸੱਲੀ ਦੇਣ ਲਈ ਉਨ੍ਹਾਂ ਨੇ ਅਕਤੂਬਰ ਵਿਚ ਯੁੱਧ ਉਤੇ ਇਕ 'ਥੀਸਿਸ' ਤਿਆਰ ਕੀਤਾ ਜਿਸ ਵਿਚ ਇਸ ਗੱਲ ਦੀ ਵਿਆਖਿਆ ਕੀਤੀ ਗਈ ਸੀ ਕਿ ਕਿਸ ਤਰ੍ਹਾਂ ਇਹ ਸਾਮਰਾਜਵਾਦੀ ਲੜਾਈ ਨਹੀਂ ਹੈ ਸਗੋਂ ਇਕ ਅੰਦਰੂਨੀ ਯੁੱਧ ਹੈ ਅਤੇ ਇਸ ਦੇ ਉਤੇ ਲੈਨਿਨ ਦਾ 'ਸਾਮਰਾਜਵਾਦੀ ਯੁੱਧ ਦਾ ਵਿਰੋਧ ਕਰੋ' ਵਾਲਾ ਸਿਧਾਂਤ ਲਾਗੂ ਨਹੀਂ ਹੁੰਦਾ । ਜੇਕਰ ਯੁੱਧ ਜਾਰੀ ਰਿਹਾ, ਉਸ ਵਿਚ ਦੱਸਿਆ ਗਿਆ ਸੀ, ਤਾਂ ਹੋ ਸਕਦਾ ਹੈ ਇਹ ਹਿਟਲਰਵਾਦੀ ਹਾਰ ਵਿਚ ਮੁਕ ਜਾਵੇ ਅਤੇ ਇਸ ਤਰ੍ਹਾਂ ਹਿਟਲਰ ਦੇ ਖ਼ਿਲਾਫ਼ ਲੜਨ ਵਾਲੇ ਦੇਸ਼ਾਂ ਵਿਚ ਕਿਸੇ ਤਰ੍ਹਾਂ ਦਾ ਯੁੱਧ ਦਾ ਵਿਰੋਧ ਪੱਕੇ ਤੋਰ ਤੇ ਨੁਕਸਾਨ ਪਹੁੰਚਾਵੇਗਾ । ਉਦੋਂ ਤਕ ਯੁੱਧ ਇਕ ਅਜਿਹੀ ਸਥਿਤੀ ਵਿਚ ਪਹੁੰਚ ਗਿਆ ਸੀ ਜਿਸ ਨੂੰ ਕਿ ਬੜਬੋਲੀ ਅਵਸਥਾ ਕਿਹਾ ਗਿਆ ਹੈ ਅਤੇ ਜਿਥੇ ਕਿ ਇਹ ਦਲਦਲ ਦੀ ਸਥਿਤੀ ਵਿਚ ਖ਼ਤਮ ਹੋ ਸਕਦਾ ਸੀ । ਪਰ ਅਪ੍ਰੈਲ 1940 ਦੇ ਸ਼ੁਰੂ ਵਿਚ ਹੀ ਹਿਟਲਰ ਨੇ ਆਪਣੇ ਤੂਫ਼ਾਨੀ ਹਮਲੇ ਸ਼ੁਰੂ ਕਰ ਦਿਤੇ । ਅਤੇ ਜੂਨ ਦੇ ਅੰਤ ਤਕ ਉਸ ਨੇ ਲੱਗਭਗ ਸਾਰਾ ਯੂਰਪ ਜਿੱਤ ਲਿਆ । ਉਨ੍ਹਾਂ ਦੇਸ਼ਾਂ ਦੀਆਂ ਸਾਰੀਆਂ ਸੁਤੰਤਰ ਸੰਸਥਾਵਾਂ ਨੂੰ ਦਬਾ ਦਿੱਤਾ ਗਿਆ ਅਤੇ ਉਨ੍ਹਾਂ ਦੀ ਥਾਂ ਕੱਠਪੁਤਲੀ ਹਕੂਮਤਾਂ ਸਥਾਪਤ ਕਰ ਦਿੱਤੀਆਂ ਗਈਆਂ ਤਾਂ ਜੋ ਉਨ੍ਹਾਂ ਦੇਸ਼ਾਂ ਦੇ ਮਾਲ-ਤਾਲ ਨੂੰ ਯੁੱਧ ਜਿੱਤਣ ਲਈ ਇਸਤੇਮਾਲ ਕੀਤਾ ਜਾ ਸਕੇ । ਕੇਵਲ ਇੰਗਲੈਂਡ ਹੀ ਖੇਤਰ ਵਿਚ ਰਹਿ ਗਿਆ ਅਤੇ ਸਾਰੀ ਦੁਨੀਆਂ ਦੀ ਆਜ਼ਾਦੀ ਅਤੇ ਜਮਹੂਰੀਅਤ ਖ਼ਤਮ ਹੁੰਦੀ ਦਿੱਸਣ ਲੱਗੀ ।

ਯੂਰਪ ਦੀਆਂ ਇਨ੍ਹਾਂ ਖ਼ਤਰਨਾਕ ਘਟਨਾਵਾਂ ਦਾ ਰਾਏ ਉਤੇ ਬਹੁਤ ਡੂੰਘਾ ਪ੍ਰਭਾਵ ਪਿਆ । ਉਨ੍ਹਾਂ ਨੇ ਮਹਿਸੂਸ ਕੀਤਾ ਕਿ ਹੁਣ ਲੜਾਈ ਫ਼ਾਸਿਜ਼ਮ ਵਿਰੋਧੀ ਲੋਕ ਯੁੱਧ ਵਿਚ ਬਦਲ ਗਈ ਹੈ ਅਤੇ ਹੁਣ ਸਾਰੀ ਤਾਕਤ ਲਾ ਕੇ ਇਸ ਨੂੰ ਜਿੱਤਣਾ ਹੀ ਚਾਹੀਦਾ ਹੈ । ਮਈ ਦੇ ਅਖ਼ੀਰ ਵਿਚ ਦੇਹਰਾਦੂਨ ਵਿਚ ਲੱਗੇ ਇਕ ਸਿਖਿਆ ਕੈਂਪ ਵਿਚ ਰੱਖੀਆਂ ਗਈਆਂ ਉਨ੍ਹਾਂ ਦੀਆਂ ਇਨ੍ਹਾਂ ਦਿੱਖਾਂ ਤੋਂ ਉਨ੍ਹਾਂ ਦੇ ਸੰਤਾਪ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ—"ਹਰ ਸਵੇਰ ਮੈਂ ਕੰਬਦੇ ਹੋਏ ਅਖ਼ਬਾਰ ਖੋਲ੍ਹਦਾ ਹਾਂ । ਮੈਨੂੰ ਸਾਮਰਾਜਵਾਦੀ ਫ਼ਰਾਂਸ ਜਾਂ ਬਰਤਾਨੀਆਂ ਨਾਲ ਕੋਈ ਪਿਆਰ ਨਹੀਂ ਹੈ । ਪਰ ਮੈਂ ਯੂਰਪ ਦੇ ਫ਼ਾਸਿਸਟ ਹੋ ਜਾਣ ਬਾਰੇ ਸੋਚ ਕੇ ਘਬਰਾ ਜਾਂਦਾ ਹਾਂ । ਜਰਮਨੀ ਦੇ

ਫ਼ਾਸਿਜ਼ਮ ਨੇ ਇਨਕਲਾਬ ਨੂੰ ਘੱਟੋ ਘੱਟ ਇਕ ਪੀੜ੍ਹੀ ਪਿੱਛੇ ਪਾ ਦਿੱਤਾ ਹੈ। ਜੇਕਰ ਫ਼ਾਸਿਜ਼ਮ ਯੂਰਪ ਵਿਚ ਸਥਾਪਤ ਹੋਣ ਵਿਚ ਸਫ਼ਲ ਹੋ ਜਾਂਦਾ ਹੈ ਤਾਂ ਇਨਕਲਾਬ ਅਤੇ ਭਾਰਤ ਦੀ ਸੁਤੰਤਰਤਾ ਦੋਹਾਂ ਨੂੰ ਅਲਵਿਦਾ ਕਹਿਣੀ ਪਵੇਗੀ।"[6]

ਉਸ ਵੇਲੇ ਰਾਏ ਨੇ 14 ਜੁਲਾਈ ਨੂੰ ਫ਼ਰਾਂਸੀਸੀ ਇਨਕਲਾਬ ਵਾਲੇ ਦਿਨ, ਕਾਂਗਰਸ ਨੂੰ ਫ਼ਰਾਂਸ ਨਾਲ ਹਮਦਰਦੀ ਜਤਾਉਣ ਲਈ ਜਿਸ ਨੂੰ ਕਿ ਹਿਟਲਰ ਨੇ ਜਿੱਤਿਆ ਹੀ ਸੀ, ਸਾਰੇ ਦੇਸ਼ ਵਿਚ ਸਭਾਵਾਂ ਅਤੇ ਪ੍ਰਦਰਸ਼ਨ ਕਰਨ ਲਈ ਕਿਹਾ। ਉਨ੍ਹਾਂ ਦੀ ਇਹ ਸਲਾਹ ਬੇਵਕਤੀ ਕਹਿ ਕੇ ਰੱਦ ਕਰ ਦਿੱਤੀ ਗਈ। ਉਸ ਤੋਂ ਪਿਛੋਂ ਸਰਬ ਭਾਰਤੀ ਕਾਂਗਰਸ ਕਮੇਟੀ ਪੂਨਾ ਵਿਚ ਮਿਲੀ। ਰਾਏ ਨੇ ਇਹ ਮਤਾ ਪੇਸ਼ ਕੀਤਾ ਕਿ ਫ਼ਾਸਿਜ਼ਮ ਦੇ ਖ਼ਿਲਾਫ਼ ਸੰਘਰਸ ਵਿਚ ਸਾਨੂੰ ਡੱਟ ਕੇ ਸਾਥ ਦੇਣਾ ਚਾਹੀਦਾ ਹੈ। ਇਸ ਮਤੇ ਉਤੇ ਕੋਈ ਧਿਆਨ ਨਾ ਦਿੱਤਾ ਗਿਆ।

ਤਦ ਰੈਡੀਕਲ ਕਾਂਗਰਸੀਆਂ ਦੀ ਲੀਗ ਨੇ ਪਹਿਲੀ ਸਤੰਬਰ ਨੂੰ ਜਿਸ ਦਿਨ ਯੁੱਧ ਦੀ ਘੋਸ਼ਣਾ ਹੋਈ ਸੀ, ਫ਼ਾਸਿਜ਼ਮ ਵਿਰੋਧੀ ਪ੍ਰਦਰਸ਼ਨ ਕੀਤੇ। ਕਾਂਗਰਸ ਨੇ ਉਨ੍ਹਾਂ ਦਾ ਵਿਰੋਧ ਕੀਤਾ। ਜਿਨ੍ਹਾਂ ਰੈਡੀਕਲਜ਼ ਨੇ ਉਨ੍ਹਾਂ ਨੂੰ ਜੱਥੇਬੰਦ ਕੀਤਾ ਸੀ ਉਨ੍ਹਾਂ ਦੇ ਖ਼ਿਲਾਫ਼ ਕਾਰਵਾਈ ਕੀਤੀ ਗਈ। ਉਤਰ ਪ੍ਰਦੇਸ਼ ਕਾਂਗਰਸ ਕਮੇਟੀ ਨੇ ਉਸੇ ਗੱਲ ਤੇ ਰਾਏ ਨੂੰ ਸੰਸਥਾ ਵਿਚੋਂ ਕੱਢ ਦਿੱਤਾ ਅਤੇ ਉਨ੍ਹਾਂ ਨੂੰ ਤਿਆਗ ਪੱਤਰ ਦੇਣ ਦੀ ਆਗਿਆ ਦੇ ਦਿੱਤੀ ਗਈ। ਇਸ ਤਰ੍ਹਾਂ 'ਰੈਡੀਕਲਜ' ਅਤੇ ਰਾਏ ਦਾ ਕਾਂਗਰਸ ਨਾਲ ਸੰਬੰਧ ਟੁੱਟ ਗਿਆ। ਇਹ ਉਨ੍ਹਾਂ ਦੇ ਕਮਿੰਟਰਨ ਨਾਲ ਸੰਬੰਧ ਤੋੜਨ ਦੇ ਕੋਈ ਗਿਆਰ੍ਹਾਂ ਵਰ੍ਹੇ ਪਿਛੋਂ ਹੋਇਆ। ਦੋਹਾਂ ਹਾਲਾਤਾਂ ਵਿਚ ਹੀ ਸੰਬੰਧ ਇਸ ਲਈ ਟੁੱਟਿਆ ਕਿਉਂਕਿ ਰਾਏ ਆਪਣੇ ਲਈ ਆਪ ਸੋਚਣ ਦੀ ਹਠ ਕਰਦੇ ਸਨ ਅਤੇ ਉਹ ਰਸਤਾ ਅਪਣਾਉਣਾ ਚਾਹੁੰਦੇ ਸਨ ਜਿਸ ਨੂੰ ਉਹ ਠੀਕ ਸਮਝਦੇ ਹੋਣ।

# 10. ਯੁੱਧ ਅਤੇ ਇਨਕਲਾਬ

ਕਾਂਗਰਸ ਨਾਲੋਂ ਟੁੱਟਣ ਪਿਛੋਂ ਰੈਡੀਕਲ ਕਾਂਗਰਸੀਆਂ ਦੀ ਲੀਗ ਨੇ ਆਪਣੇ ਆਪ ਨੂੰ ਮੂਲੋਂ ਪ੍ਰੀਵਰਤਨਸ਼ੀਲ ਪ੍ਰਜਾਤੰਤਰ ਪਾਰਟੀ ਵਿਚ ਬਦਲ ਲਿਆ। ਦਸੰਬਰ 1940 ਵਿਚ ਇਸ ਦੀ ਪਹਿਲੀ ਕਾਨਫ਼ਰੰਸ ਬੰਬਈ ਵਿਚ ਹੋਈ। ਰਾਏ ਇਸ ਪਾਰਟੀ ਦੇ ਦੋਸਤ, ਦਾਰਸ਼ਨਿਕ ਅਤੇ ਆਗੂ ਸਨ। ਉਹ ਚਾਹੁੰਦੇ ਸਨ ਕਿ ਇਸਨੂੰ ਲੋਕ ਪਾਰਟੀ ਦੇ ਰੂਪ ਵਿਚ ਜੱਥੇਬੰਦ ਕਰਨ। ਉਹ ਬਹੁਤ ਚਿਰਾਂ ਤੋਂ ਇਕ ਲੋਕ ਦਲ ਦੀ ਕਾਮਨਾ ਕਰਦੇ ਆਏ ਸਨ। ਬਹੁਤ ਵਰ੍ਹਿਆਂ ਤੋਂ ਉਨ੍ਹਾਂ ਨੂੰ ਆਸ ਸੀ ਕਿ ਕਾਂਗਰਸ ਉਹ ਸ਼ਕਲ ਲੈ ਲਵੇਗੀ ਅਤੇ ਉਹ ਇਸੇ ਪ੍ਰੀਵਰਤਨ ਲਈ ਜਤਨ ਕਰਦੇ ਰਹੇ ਸਨ। ਪਰ 1940 ਵਿਚ ਜਦ ਕਾਂਗਰਸ ਨੇ ਫ਼ਾਸਿਜ਼ਮ ਵਿਰੋਧੀ ਯੁੱਧ ਦੀ ਮਦਦ ਕਰਨ ਤੋਂ ਇਨਕਾਰ ਕਰ ਦਿਤਾ ਤਾਂ ਉਨ੍ਹਾਂ ਦੀ ਇਹ ਆਸ ਟੁੱਟ ਗਈ। ਪਰ ਇਕ ਲੋਕ ਪਾਰਟੀ ਦੀ ਜ਼ਰੂਰਤ ਖ਼ਤਮ ਨਹੀਂ ਹੋਈ। ਰਾਏ ਨੂੰ ਆਸ ਸੀ ਕਿ ਰੈਡੀਕਲ ਡੈਮੋਕਰੇਟਿਕ ਪਾਰਟੀ ਉਹ ਘਾਟ ਪੂਰੀ ਕਰੇਗੀ।

ਜੰਗ ਦੇ ਦਿਨਾਂ ਵਿਚ, ਰਾਏ ਲਈ ਕਿਸੇ ਵੀ ਬੰਦੇ ਜਾਂ ਸੰਸਥਾ ਦੇ ਪ੍ਰਗਤੀਸ਼ੀਲ ਹੋਣ ਦੀ ਇਕੋ ਪ੍ਰੀਖਿਆ ਸੀ ਕਿ ਉਹਦਾ ਯੁੱਧ ਪ੍ਰਤੀ ਕੀ ਰਵੱਈਆ ਹੈ। ਯੁੱਧ ਉਸ ਸਮੇਂ ਦੀ ਸਭ ਤੋਂ ਵੱਡੀ ਘਟਨਾ ਸੀ। ਸੰਸਾਰ ਦੀ ਕਿਸਮਤ ਦਾ ਫ਼ੈਸਲਾ ਉਸ ਰਾਹੀਂ ਹੋਣਾ ਸੀ ਜਿਹੜਾ ਕੋਈ ਉਸਦੀ ਮੱਦਦ ਅਤੇ ਉਸਦੀ ਸਫ਼ਲਤਾ ਲਈ ਕੰਮ ਕਰਦਾ ਸੀ ਉਹ ਪ੍ਰਗਤੀਵਾਦੀ ਸੀ ਜਦ ਕਿ ਦੂਜੇ ਪ੍ਰਤੀਕ੍ਰਿਆਵਾਦੀ ਸਨ ਅਤੇ ਪ੍ਰਗਤੀ ਦੇ ਦੁਸ਼ਮਣ ਸਨ। ਉਸ ਪ੍ਰੀਖਿਆ ਦੇ ਅਨੁਸਾਰ ਬਰਤਾਨਵੀ ਯੁੱਧ ਦੇ ਜਤਨਾਂ ਨੂੰ ਮੁੱਖ ਤੌਰ ਤੇ ਜੱਥੇਬੰਦ ਕਰਨ ਵਾਲਾ ਅਤੇ ਆਗੂ ਵਿੰਸਟਨ ਚਰਚਿਲ ਇਕ ਪ੍ਰਗਤੀਵਾਦੀ ਅਤੇ ਇਨਕਲਾਬੀ ਸੀ ਜਦ ਕਿ ਗਾਂਧੀ ਜੀ, ਨਹਿਰੂ ਅਤੇ ਕਾਂਗਰਸ ਦੂਜੀ ਸ਼੍ਰੇਣੀ ਵਿਚ ਰੱਖੇ ਗਏ। ਇਸ ਲਈ ਰਾਏ ਨੂੰ ਜੰਗ ਜਿੱਤਣ ਲਈ ਬਰਤਾਨੀਆਂ ਅਤੇ ਭਾਰਤ ਸਰਕਾਰ ਦੇ ਨਾਲ ਕੰਮ ਕਰਦੇ ਹੋਏ ਕੋਈ ਪਛਤਾਵਾ ਨਹੀਂ ਹੁੰਦਾ ਸੀ ਜਦ ਕਿ ਉਹ ਕਾਂਗਰਸ ਅਤੇ ਉਸਦੇ ਨੇਤਾਵਾਂ ਦੀ ਆਲੋਚਨਾ ਕਰਨਾ ਅਤੇ ਉਨ੍ਹਾਂ ਦੀਆਂ ਗ਼ਲਤੀਆਂ ਕੱਢਣਾ ਆਪਣਾ

ਫ਼ਰਜ਼ ਸਮਝਦੇ ਸਨ। ਇਸ ਨਾਲ ਉਹ ਬਹੁਤ ਬਦਨਾਮ ਹੋ ਗਏ, ਉਨ੍ਹਾਂ ਨੂੰ ਗਾਲ੍ਹਾਂ ਕੱਢੀਆਂ ਗਈਆਂ ਅਤੇ ਉਨ੍ਹਾਂ ਦੀ ਬਹੁਤ ਬੁਰਾਈ ਕੀਤੀ ਗਈ। ਪਰ ਇਹ ਸਭ ਉਨ੍ਹਾਂ ਨੂੰ ਉਨ੍ਹਾਂ ਦੇ ਲਕਸ਼ ਤੋਂ ਹਟਾ ਨਾ ਸਕੇ। ਉਹ ਗਾਲ੍ਹਾਂ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੇ ਫ਼ਰਜ਼ ਉਤੇ ਡਟੇ ਰਹੇ।

ਯੁੱਧ ਦੇ ਪਹਿਲੇ ਸਮੇਂ ਵਿਚ ਰਾਏ ਦੀਆਂ ਲਿਖਤਾਂ ਵਿਚੋਂ ਹੇਠ ਦਿਤੇ ਗਏ ਦੋ ਉਦਾਹਰਣਾਂ ਤੋਂ ਅਸੀਂ ਜਾਣ ਸਕਦੇ ਹਾਂ ਕਿ ਉਹ ਇਸ ਬਾਰੇ ਵਿਚ ਕਿੰਨੀ ਡੂੰਘਾਈ ਮਹਿਸੂਸ ਕਰਦੇ ਸਨ। ਇਕ ਮੌਕੇ ਤੇ ਉਨ੍ਹਾਂ ਨੇ ਲਿਖਿਆ, "ਅਸੀਂ ਇਸ ਲਈ ਫ਼ਾਸਿਜ਼ਮ ਦੀ ਹਾਰ ਚਾਹੁੰਦੇ ਹਾਂ ਕਿਉਂਕਿ ਅਸੀਂ ਇਨਕਲਾਬੀ ਹਾਂ, ਕਿਉਂਕਿ ਸਾਨੂੰ ਪਤਾ ਹੈ ਕਿ ਫ਼ਾਸਿਜ਼ਮ ਦੀ ਹਾਰ ਨਾਲ ਸਾਮਰਾਜਵਾਦ ਕਮਜ਼ੋਰ ਪੈ ਜਾਵੇਗਾ। ਰਤਾ ਪਲ ਭਰ ਲਈ ਸੋਚੋ, ਜੇਕਰ ਫ਼ਾਸਿਜ਼ਮ ਜਿੱਤ ਗਿਆ ਤਾਂ ਕੀ ਹੋਵੇਗਾ ? ਇਕ ਅਜਿਹੀ ਸਥਿਤੀ ਪੈਦਾ ਹੋ ਜਾਵੇਗੀ ਜਿਸ ਵਿਚ ਸਾਰੀ ਦੁਨੀਆਂ ਦੀਆਂ ਇਨਕਲਾਬੀ ਤਾਕਤਾਂ ਕੁਚਲ ਦਿਤੀਆਂ ਜਾਣਗੀਆਂ ਅਤੇ ਸਾਡੀ ਭਾਰਤੀ ਸੁਤੰਤਰਤਾ ਨੂੰ ਧੱਕਾ ਪਹੁੰਚੇਗਾ। ਇਸ ਲਈ ਅਸੀਂ ਨਹੀਂ ਚਾਹੁੰਦੇ ਕਿ ਫ਼ਾਸਿਜ਼ਮ ਦੀ ਜਿੱਤ ਹੋਵੇ। ਜੇਕਰ ਅਸੀਂ ਸੱਚਮੁਚ ਚਾਹੁੰਦੇ ਹਾਂ ਕਿ ਫ਼ਾਸਿਜ਼ਮ ਖ਼ਤਮ ਹੋ ਜਾਵੇ ਤਾਂ ਸਾਥੋਂ ਜੋ ਕੁਝ ਵਧ ਤੋਂ ਵਧ ਹੋ ਸਕਦਾ ਹੈ ਉਹ ਕਰਕੇ ਇਸਨੂੰ ਬਰਬਾਦ ਕਿਉਂ ਨਾ ਕਰੀਏ।"[1]

ਇਕ ਹੋਰ ਮੌਕੇ ਤੇ ਉਨ੍ਹਾਂ ਨੇ ਲਿਖਿਆ, "ਫ਼ਾਸਿਜ਼ਮ ਦੇ ਖ਼ਿਲਾਫ਼ ਲੜਾਈ ਆਜ਼ਾਦੀ ਅਤੇ ਪ੍ਰਜਾਤੰਤਰ ਲਈ ਲੜਨ ਵਾਲੀਆਂ ਸਾਰੀਆਂ ਤਾਕਤਾਂ ਦਾ ਫੌਰੀ ਲਕਸ਼ ਹੋਣਾ ਚਾਹੀਦਾ ਹੈ। ਜਿਹੜੀ ਨੀਤੀ ਇਸਨੂੰ ਨਵਾਂ ਮੋੜ ਨਹੀਂ ਸਮਝਦੀ ਉਹ ਬਿਲਕੁਲ ਗ਼ਲਤ ਹੈ। ਫ਼ਾਸਿਜ਼ਮ ਉਹ ਹਥਿਆਰ ਹੈ ਜੋ ਉਸ ਪ੍ਰਨਾਲੀ ਨੂੰ ਉੱਚਾ ਚੁੱਕਣ ਦਾ ਉਪਰਾਲਾ ਹੈ ਜਿਹੜੀ ਸਾਰੇ ਸੰਸਾਰ ਵਿਚ ਮੁਰਦਾ ਹੋਈ ਪਈ ਹੈ। ਇਸਦੇ ਖ਼ਾਤਮੇ ਨਾਲ ਉਹ ਪ੍ਰਨਾਲੀ ਹੀ ਖ਼ਤਮ ਹੋ ਜਾਵੇਗੀ। ਉਸ ਵੇਲੇ ਆਜ਼ਾਦ ਭਾਰਤ ਇਕ ਉੱਚੀ ਸਭਿਅਤਾ ਕਾਇਮ ਕਰਨ ਲਈ ਦੁਨੀਆਂ ਦੇ ਆਜ਼ਾਦ ਲੋਕਾਂ ਵਿਚ ਆਪਣੀ ਠੀਕ ਥਾਂ ਲਵੇਗਾ। ਇਸ ਲਈ ਭਾਰਤ ਨੂੰ ਇਸ ਗੱਲ ਦੀ ਪ੍ਰਵਾਹ ਨਾ ਕਰਦੇ ਹੋਏ ਕਿ ਬਰਤਾਨੀਆਂ ਦੀ ਸਾਡੇ ਵੱਲ ਕੀ ਨੀਤੀ ਹੈ, ਜੰਗ ਵਿਚ ਹਿੱਸਾ ਲੈਣਾ ਚਾਹੀਦਾ ਹੈ। ਭਾਰਤ ਦੀ ਆਜ਼ਾਦੀ ਲਈ ਲੜਨ ਵਾਲਿਆਂ ਨੂੰ ਬਰਤਾਨਵੀ ਸਮਰਾਜ ਤੋਂ ਬਰਤਾਨਵੀ ਪ੍ਰਜਾਤੰਤਰ ਨੂੰ ਵੱਖ ਰਖ ਕੇ, ਸਾਂਝੇ ਹਿੱਤਾਂ ਲਈ ਉਸਦਾ ਸਾਥ ਦੇਣਾ ਚਾਹੀਦਾ ਹੈ।"[2]

ਰਾਏ ਦੇ ਜੰਗ ਨੂੰ ਸਹਿਯੋਗ ਦੇਣ ਪਿੱਛੇ ਕਿਸੇ ਹੱਦ ਤਕ ਯੂਰਪ ਦੇ ਪ੍ਰਜਾਤੰਤਰ ਅਤੇ ਆਜ਼ਾਦੀ ਦੀ ਚਿੰਤਾ ਅਤੇ ਯੂਰਪ ਦੀ ਸਭਿਅਤਾ ਦੀ ਕਿਸਮਤ ਦਾ ਖ਼ਿਆਲ ਵੀ ਸਨ। ਨਹਿਰੂ ਤੋਂ ਛੁੱਟ ਹੋਰ ਕਿਸੇ ਵੀ ਕੌਮੀ ਨੇਤਾ ਨੂੰ ਇਸ ਗੱਲ ਦਾ ਖ਼ਿਆਲ ਨਹੀਂ ਸੀ। ਇਸ ਲਈ ਕੌਮੀ ਲਹਿਰ ਜਿਸ ਪਾਸੇ ਜਾ ਰਹੀ ਸੀ ਉਸ ਤੋਂ ਨਹਿਰੂ ਬਹੁਤ ਨਾਖ਼ੁਸ਼ ਸਨ, ਪਰ ਉਹ ਉਸ ਤੋਂ ਵੱਖਰੇ ਨਹੀਂ ਸਨ ਹੋ ਸਕਦੇ। ਰਾਏ ਆਪਣੀ ਰਾਹ ਚੁਣਨ

ਲਈ ਬਹੁਤੇ ਆਜ਼ਾਦ ਸਨ। ਰਾਏ ਇਸ ਆਸ ਤੋਂ ਬਹੁਤ ਦੁੱਖੀ ਸਨ ਕਿ ਜੇਕਰ ਫ਼ਾਸਿਜ਼ਮ ਦੀ ਜਿੱਤ ਹੋਈ ਤਾਂ ਯੂਰਪ ਮੁੜ ਵਹਿਸ਼ੀਪਨ ਵਿਚ ਉਤਰ ਜਾਵੇਗਾ। ਸੱਚਮੁਚ ਹੀ ਇਹ ਬਹੁਤ ਭੈੜੇ ਦਿਨ ਸਨ ਜਦਕਿ ਯੂਰਪ ਹਿਟਲਰ ਦੇ ਪੈਰਾਂ ਵਿਚ ਸਿੱਧਾ ਲੇਟਿਆ ਪਿਆ ਸੀ। ਜੋ ਭਾਵ-ਭਰੇ ਲੇਖ ਰਾਏ ਨੇ ਉਨ੍ਹੀਂ ਦਿਨੀਂ ਲਿਖੇ, ਜਿਨ੍ਹਾਂ ਵਿਚ ਕਿ ਯੂਰਪ ਦੀ ਦਸ਼ਾ ਵਰਨਣ ਕੀਤੀ ਗਈ ਸੀ ਅਤੇ ਉਸ ਤੋਂ ਛੁਟਕਾਰੇ ਦੀ ਰਾਹ ਦੱਸੀ ਗਈ ਸੀ, ਉਹ ਸਭ ਇਕ ਪੁਸਤਕ (ਵਿਦਰ ਯੂਰਪ) "ਯੂਰਪ ਕਿਧਰ" ਵਿਚ ਇਕੱਠੇ ਛਾਪੇ ਗਏ। ਇਸ ਤੋਂ ਹੋਰ ਪਿਛੋਂ ਉਹ ਉਨ੍ਹਾਂ ਦੀ ਇਕ ਹੋਰ ਵੀ ਵੱਡੀ ਪੁਸਤਕ "ਰੂਸੀ ਇਨਕਲਾਬ" ਵਿਚ ਕੁਝ ਟੇਰ-ਫੇਰ ਮਗਰੋਂ ਸ਼ਾਮਿਲ ਕਰ ਦਿਤੇ ਗਏ।

ਇਸਦੇ ਨਾਲ ਇਹ ਗੱਲ ਨਹੀਂ ਕਿ ਰਾਏ ਨੂੰ ਭਾਰਤ ਦੀ ਸੁਤੰਤਰਤਾ ਦਾ ਖ਼ਿਆਲ ਨਾ ਹੋਵੇ। ਉਨ੍ਹਾਂ ਦਾ ਵਿਚਾਰ ਸੀ ਕਿ ਆਜ਼ਾਦ ਦੁਨੀਆਂ ਵਿਚ ਹੀ ਭਾਰਤ ਆਜ਼ਾਦ ਹੋ ਸਕਦਾ ਹੈ। ਜੇਕਰ ਫ਼ਾਸਿਜ਼ਮ ਦੀ ਜਿੱਤ ਹੋ ਗਈ ਤਾਂ ਭਾਰਤ ਸੁਤੰਤਰ ਨਹੀਂ ਹੋ ਸਕਦਾ। ਉਸਦੇ ਕੇਵਲ ਮਾਲਕ ਬਦਲ ਜਾਣਗੇ। ਬਰਤਾਨਵੀ ਮਾਲਕਾਂ ਦੀ ਥਾਂ ਜਰਮਨ ਜਾਂ ਜਪਾਨੀ ਮਾਲਕ ਆ ਜਾਣਗੇ। ਦੂਜੇ ਪਾਸੇ ਫ਼ਾਸਿਜ਼ਮ ਦੇ ਖ਼ਿਲਾਫ਼ ਸਫ਼ਲ ਲੜਾਈ ਤੋਂ ਅਜਿਹੀਆਂ ਸਮਾਜਿਕ ਤਾਕਤਾਂ ਨੂੰ ਛੁਟਕਾਰਾ ਮਿਲੇਗਾ ਕਿ ਉਹ ਬਰਤਾਨੀਆਂ ਲਈ ਭਾਰਤ ਨੂੰ ਹੋਰ ਸਮੇਂ ਲਈ ਪਰਤੰਤਰ ਰੱਖਣਾ ਅਸੰਭਵ ਕਰ ਦੇਣਗੀਆਂ।

ਉਸ ਸਮੇਂ ਉਨ੍ਹਾਂ ਨੇ ਲਿਖਿਆ ਸੀ, "ਜੇਕਰ ਫ਼ਾਸਿਜ਼ਮ ਜਿੱਤ ਗਿਆ ਤਾਂ ਦੁਨੀਆਂ ਤਬਾਹ ਹੋ ਜਾਵੇਗੀ ਅਤੇ ਉਹਦੇ ਨਾਲ ਹੀ ਭਾਰਤ ਵੀ ਬਰਬਰਤਾ ਵਿਚ ਡੁੱਬ ਜਾਵੇਗਾ। ਇਸ ਲਈ ਕੇਵਲ ਸੰਸਾਰ ਦੀ ਆਜ਼ਾਦੀ ਜਾਂ ਪ੍ਰਦੇਸਾਂ ਵਿਚ ਫ਼ਾਸਿਜ਼ਮ ਦੇ ਸ਼ਿਕਾਰਾਂ ਦੇ ਭਲੇ ਲਈ ਹੀ ਨਹੀਂ ਸਗੋਂ ਸਾਡੇ ਆਜ਼ਾਦੀ ਦੇ ਸੰਘਰਸ਼ ਦੀ ਸਫ਼ਲਤਾ ਲਈ ਵੀ ਇਹ ਜ਼ਰੂਰੀ ਹੈ ਕਿ ਅਸੀਂ ਆਜ਼ਾਦੀ ਦੇ ਇਸ ਸਭ ਤੋਂ ਵੱਡੇ ਖ਼ਤਰੇ ਨੂੰ ਖ਼ਤਮ ਕਰ ਦੇਈਏ।"[3] ਇਸ ਲਈ ਉਨ੍ਹਾਂ ਦੀ ਦਲੀਲ ਸੀ ਕਿ ਫ਼ਾਸਿਜ਼ਮ ਦੇ ਖ਼ਿਲਾਫ਼ ਲੜਾਈ, ਭਾਰਤ ਦੀ ਆਜ਼ਾਦੀ ਲਈ ਲੜਾਈ ਹੈ ਜਿਸ ਦੀ ਕਿ ਸਾਰੇ ਭਾਰਤੀਆਂ ਨੂੰ ਮਦਦ ਕਰਨੀ ਚਾਹੀਦੀ ਹੈ। ਜੋ ਕੁਝ ਰਾਏ ਨੇ ਕਿਹਾ ਸੀ ਉਹ ਸਭ ਸੱਚ ਨਿਕਲਿਆ ਪਰ ਉਸ ਵੇਲੇ ਦੇ ਰਾਸ਼ਟਰਵਾਦੀਆਂ ਨੇ ਇਸ 'ਤੇ ਵਿਸ਼ਵਾਸ ਨਹੀਂ ਕੀਤਾ।

ਉਸ ਵੇਲੇ ਸਾਰੇ ਦੇਸ਼ ਵਿਚ ਬਰਤਾਨੀਆ ਵਿਰੋਧੀ ਭਾਵਨਾਵਾਂ ਜ਼ੋਰਾਂ ਤੇ ਸਨ ਇਸ ਲਈ ਉਹ ਫ਼ਾਸਿਜ਼ਮ ਦੇ ਹੱਕ ਵਿਚ ਸੀ। ਇਸ ਨੂੰ ਸੀ.ਐਸ ਪੀ., ਸੀ ਪੀ., ਫ਼ਾਰਵਰਡ ਬਲਾਕ ਅਤੇ ਹੋਰਨਾਂ ਖੱਬੇ ਪੱਖੀ ਜੱਥੇਬੰਦੀਆਂ ਅਤੇ ਕਾਂਗਰਸ ਵਿਚਲੇ ਜੁਝਾਰੂ ਰਾਸ਼ਟਰਵਾਦੀਆਂ ਨੇ ਹੋਰ ਭੜਕਾ ਦਿੱਤਾ। ਯੁੱਧ ਦੇ ਪਹਿਲੇ ਕਾਲ ਵਿਚ ਬਰਤਾਨੀਆ ਦੀ ਗੰਭੀਰ ਹਾਰ ਅਤੇ ਭਾਰਤ ਸਰਕਾਰ ਦੇ ਕਾਂਗਰਸ ਦੀ ਕਿਸੇ ਵੀ

ਮੰਗ ਨੂੰ ਮੰਨਣ ਦੀ ਅਸਫ਼ਲਤਾ ਤੋਂ ਵੀ ਇਸ ਨੂੰ ਮਦਦ ਮਿਲੀ। ਸਰਕਾਰ ਨੂੰ ਕਾਂਗਰਸ ਉਤੇ ਹੀ ਸੰਦੇਹ ਨਹੀਂ ਸੀ ਸਗੋਂ 'ਰੈਡੀਕਲਜ਼' ਵਰਗੀਆਂ ਸੰਸਥਾਵਾਂ ਦੀ ਬਿਨਾਂ ਕਿਸੇ ਸ਼ਰਤ ਤੋਂ ਮਦਦ ਦੇ ਬਾਰੇ ਵਿਚ ਵੀ ਸੰਦੇਹ ਸੀ। ਇਸ ਸਥਿਤੀ ਵੱਲ ਇਸ਼ਾਰਾ ਕਰਦੇ ਹੋਏ ਰਾਏ ਨੇ ਇਕ ਥਾਂ ਤੇ ਕਿਹਾ ਸੀ, "ਜਿਵੇਂ ਉਹ ਕਹਿੰਦੇ ਹੁੰਦੇ ਹਨ ਨਾ, ਅੱਜ ਸਾਡੇ ਲਈ ਇਕ ਪਾਸੇ ਖੂਹ ਹੈ ਅਤੇ ਦੂਜੇ ਪਾਸੇ ਖਾਤਾ। ਤੰਗ ਦਿਮਾਗ਼ ਦੇ ਰਾਸ਼ਟਰਵਾਦੀ ਸਾਡੇ ਇਸ ਲਈ ਖ਼ਿਲਾਫ਼ ਹਨ ਕਿਉਂਕਿ ਨਾ ਤਾਂ ਉਨ੍ਹਾਂ ਨੂੰ ਸਮੱਸਿਆਵਾਂ ਦੀ ਸਮਝ ਹੈ ਅਤੇ ਨਾ ਹੀ ਉਹ ਉਨ੍ਹਾਂ ਮੁੱਲਾਂ ਨੂੰ ਪਹਿਚਾਣਦੇ ਹਨ ਜੋ ਇਸ ਵੇਲੇ ਦਾਅ ਉਤੇ ਲੱਗੇ ਹੋਏ ਹਨ। ਦੂਜੇ ਪਾਸੇ ਸਰਕਾਰ ਨੂੰ ਸਾਡੇ ਉਤੇ ਇਸ ਲਈ ਸ਼ੱਕ ਹੈ ਕਿਉਂਕਿ ਅਸੀਂ ਪੱਕੇ ਇਨਕਲਾਬੀ ਹਾਂ। ਪਰ ਆਪਣੇ ਵਿਸ਼ਵਾਸ ਦਾ ਹੌਂਸਲਾ ਅਤੇ ਆਪਣੇ ਲਕਸ਼ ਦੀ ਸਪੱਸ਼ਟ ਝਲਕ ਸਾਨੂੰ ਇਸ ਘੁੰਮਣਘੇਰੀ ਵਿਚੋਂ ਪਾਰ ਲੈ ਜਾਣਗੇ।"[4] ਉਨ੍ਹਾਂ ਦਿਨਾਂ ਵਿਚ ਅਕਸਰ ਇਹ ਅਫ਼ਵਾਹਾਂ ਉਡਦੀਆਂ ਰਹਿੰਦੀਆਂ ਸਨ ਕਿ ਰਾਏ ਨੂੰ ਵਾਇਸਰਾਏ ਦੀ ਕਾਰਜਕਾਰੀ ਕੌਂਸਲ ਵਿਚ ਲਿਆ ਜਾ ਰਿਹਾ ਹੈ, ਇਹ ਝੂਠ ਸਾਬਤ ਹੋਇਆ ਪਰ ਆਪਣੀ ਸ਼ਖ਼ਸੀਅਤ ਅਤੇ ਮਿਹਨਤ ਦੇ ਜ਼ੋਰ ਤੇ ਉਹ ਸਰਕਾਰ ਦੇ ਕੁਝ ਪ੍ਰਮੁੱਖ ਬੰਦਿਆਂ ਨੂੰ ਆਪਣੇ ਵੱਲ ਖਿੱਚ ਸਕੇ। ਇਸੇ ਕਰਕੇ ਉਹ ਆਪਣਾ ਕੰਮ ਕੁਝ ਬਹੁਤੀ ਆਜ਼ਾਦੀ ਅਤੇ ਜ਼ੋਰ ਨਾਲ ਕਰ ਸਕੇ।

ਜੂਨ 1941 ਵਿਚ ਜਰਮਨੀ ਨੇ ਰੂਸ ਉਤੇ ਹਮਲਾ ਕਰ ਦਿਤਾ ਜਿਵੇਂ ਕਿ ਰਾਏ ਨੇ ਪਹਿਲਾਂ ਹੀ ਕਿਹਾ ਸੀ ਕਿ ਫ਼ਾਸਿਜ਼ਮ ਵਿਰੋਧੀ ਯੁੱਧ ਰੂਸ ਤਕ ਫੈਲ ਜਾਵੇਗਾ ਅਤੇ ਉਸ ਨੂੰ ਲੜਨਾ ਪਵੇਗਾ। ਇਸ ਦੇ ਨਾਲ ਵੀ ਕਾਂਗਰਸ ਦਾ ਯੁੱਧ ਬਾਰੇ ਰਵੱਈਆ ਨਹੀਂ ਬਦਲਿਆ। 1942 ਦੇ ਸ਼ੁਰੂ ਵਿਚ ਯੁੱਧ ਭਾਰਤ ਤਕ ਪਹੁੰਚ ਗਿਆ। ਜਾਪਾਨ ਲੜਾਈ ਵਿਚ ਸ਼ਾਮਿਲ ਹੋ ਗਿਆ ਸੀ ਅਤੇ ਉਸਨੇ ਕੁਝ ਹੀ ਮਹੀਨਿਆਂ ਵਿਚ ਮਹਾਨ ਬਰਤਾਨਵੀ ਸਾਮਰਾਜ ਨੂੰ ਦੱਖਣ ਪੂਰਬੀ ਸੰਸਾਰ ਵਿਚੋਂ ਖ਼ਤਮ ਕਰ ਛੱਡਿਆ ਸੀ। ਮਦਰਾਸ ਅਤੇ ਕਲਕੱਤੇ ਉਤੇ ਬੰਬਾਰੀਆਂ ਹੋਈਆਂ ਅਤੇ ਸਾਰੇ ਦੇਸ਼ ਵਿਚ ਦਹਿਸ਼ਤ ਫੈਲ ਗਈ। ਭਾਰਤ ਸਰਕਾਰ ਕੋਲ ਦੇਸ਼ ਦੀ ਰੱਖਿਆ ਲਈ ਨਾ ਤਾਂ ਕੋਈ ਖ਼ਾਸ ਯੋਜਨਾਵਾਂ ਸਨ ਅਤੇ ਨਾ ਹੀ ਕੋਈ ਪ੍ਰਬੰਧ ਸੀ। ਇਸ ਔਖੀ ਘੜੀ ਵਿਚ ਕਾਂਗਰਸ ਅਤੇ ਮੁਸਲਿਮ ਲੀਗ ਦਾ ਦਿਲ ਜਿੱਤਣ ਲਈ ਕਰਿਪਸ ਮਿਸ਼ਨ ਆਇਆ। ਉਹ ਅਸਫ਼ਲ ਰਿਹਾ। ਕਾਂਗਰਸ ਨੇ ਆਪਣਾ ਅਸਹਿਯੋਗ ਜਾਰੀ ਰੱਖਿਆ ਅਤੇ ਅਖ਼ੀਰ ਨੂੰ 1942 ਦੀ ਵਿਰੋਧ ਲਹਿਰ ਸ਼ੁਰੂ ਕਰ ਦਿੱਤੀ। ਰਾਏ ਨੂੰ ਇਸ ਨਵੇਂ ਪ੍ਰੀਵਰਤਨ ਤੋਂ ਬਹੁਤ ਦੁੱਖ ਹੋਇਆ। ਉਹ ਇਸ ਨੂੰ ਦੇਸ਼ ਦੀ ਰੱਖਿਆ ਦੇ ਜੁਰਮ ਦੇ ਬਰਾਬਰ ਬੇਪਰਵਾਹੀ ਸਮਝਦੇ ਸਨ। ਅਤੇ ਉਨ੍ਹਾਂ ਨੂੰ ਇਹ ਫ਼ਾਸਿਜ਼ਮ ਵਿਰੋਧੀ ਤਾਕਤਾਂ ਦੀ ਲੱਜਾਜਨਕ ਧੋਖਾ ਦੇਹੀ ਲੱਗਦੀ ਸੀ। ਉਹ ਚਟਾਨ ਵਾਂਗ "ਭਾਰਤ ਛੱਡੋ

ਅੰਦੋਲਨ'' ਦੇ ਖ਼ਿਲਾਫ਼ ਡੱਟੇ ਰਹੇ। ਰਾਏ ਇਸ ਲਹਿਰ ਨੂੰ, ਸਾਮਰਾਜ ਦੇ ਵਿਰੁਧ ਅਖੀਰੀ ਸੰਘਰਸ਼ ਸਮਝਦੇ ਸਨ। ਉਨ੍ਹਾਂ ਨੂੰ ਬਹੁਤ ਸਾਰੀਆਂ ਥਾਵਾਂ ਉਤੇ ਗਾਲ੍ਹਾਂ ਪਈਆਂ, ਪੱਥਰ ਪਏ ਅਤੇ ਹਮਲੇ ਹੋਏ।

ਰਾਏ ਨੇ ਕਿਹਾ ਕਿ ਦੇਸ਼ ਦੀ ਰੱਖਿਆ ਲੋਕਾਂ ਦਾ ਫ਼ਰਜ਼ ਅਤੇ ਉਨ੍ਹਾਂ ਦੀ ਜ਼ਿੰਮੇਦਾਰੀ ਹੈ। ਵਿਦੇਸ਼ੀ ਸਰਕਾਰ ਜੇਕਰ ਹਾਰ ਗਈ ਤਾਂ ਭਾਵੇਂ ਦੇਸ਼ ਨੂੰ ਆਪਣੀ ਕਿਸਮਤ ਉਤੇ ਛੱਡ ਜਾਵੇ ਪਰ ਉਸ ਦੇ ਲੋਕੀਂ ਅਤੇ ਨੇਤਾ ਤਾਂ ਇਹ ਰਵੱਈਆ ਨਹੀਂ ਅਪਣਾ ਸਕਦੇ। ਜਦ ਦਹਿਸ਼ਤ ਫੈਲ ਰਹੀ ਸੀ ਉਦੋਂ ਉਹ ਕਲਕੱਤੇ ਵਿਚ ਸਨ। ਉਹ ਬਹੁਤ ਸਾਰੀਆਂ ਸਭਾਵਾਂ ਵਿਚ ਬੋਲੇ ਅਤੇ ਉਨ੍ਹਾਂ ਨੇ ਬਹੁਤ ਸਾਰੇ ਲੋਕਾਂ ਨਾਲ ਗੱਲਬਾਤ ਕੀਤੀ ਕਿ 'ਗੁਰੀਲਾ' ਲੜਾਈ ਕਿਵੇਂ ਲੜੀ ਜਾ ਸਕਦੀ ਹੈ ਅਤੇ ਲੋਕਾਂ ਦੀਆਂ ਰੱਖਿਆ ਸਮਿਤੀਆਂ ਕਿੰਜ ਬਣਾਈਆਂ ਜਾ ਸਕਦੀਆਂ ਹਨ। ਉਹਦੇ ਨਾਲ ਕੁਝ ਟਿਕਾਅ ਹੋਇਆ। ਉੱਨੇ ਚਿਰ ਵਿਚ ਬੰਬਬਾਰੀ ਅਤੇ ਬਦਲੇ ਦੀ ਭਾਵਨਾ ਤੋਂ ਡਰਦੇ ਹੋਏ ਲੋਕੀਂ ਭੱਜਣ ਲੱਗ ਪਏ ਸਨ। ਉਨ੍ਹਾਂ ਨੂੰ ਉਨ੍ਹਾਂ ਦੇ ਕੰਮਕਾਰ ਦੀ ਥਾਂ ਉਤੇ ਰੱਖਣਾ ਜ਼ਰੂਰੀ ਸੀ ਤਾਂ ਕਿ ਪ੍ਰਚਾਰ ਅਤੇ ਹੋਰ ਤਸੱਲੀ ਵਾਲੇ ਕੰਮਾਂ ਰਾਹੀਂ ਪੈਦਾਵਾਰ ਨੂੰ ਕਾਇਮ ਰਖਿਆ ਜਾ ਸਕੇ। ਇਸ ਕੰਮ ਲਈ ਸਰਕਾਰ ਨੇ ਕੁਝ ਮਾਲੀ ਮਦਦ ਦੇਣ ਦੀ ਪੇਸ਼ਕਸ਼ ਕੀਤੀ। ਇਹ ਪੇਸ਼ਕਸ਼ ਆਲ ਇੰਡੀਆ ਟ੍ਰੇਡ ਯੂਨੀਅਨ ਕਾਂਗਰਸ ਅਤੇ ਇੰਡੀਅਨ ਫੈਡਰੇਸ਼ਨ ਆਫ਼ ਲੇਬਰ ਨੂੰ ਕੀਤੀ ਗਈ ਸੀ ਜਿਹੜੀ ਕਿ ਰਾਏ ਦੀ ਨੇਤਾਗਿਰੀ ਹੇਠ ਜੰਗ ਦੇ ਜਤਨਾਂ ਅਤੇ ਜੰਗ ਲਈ ਪੂਰੀ ਮੱਦਦ ਦੀ ਸ਼ਰਤ ਉਤੇ ਬਣਾਈ ਗਈ ਸੀ। ਜਿਸ ਮੱਦਦ ਦੀ ਪੇਸ਼ਕਸ਼ ਸਰਕਾਰ ਨੇ ਕੀਤੀ ਉਹ ਰਾਏ ਨੇ ਫੈਡਰੇਸ਼ਨ ਵਲੋਂ ਸਵੀਕਾਰ ਕਰ ਲਈ। ਇਹ ਕੋਈ ਲੱਗਭੱਗ 13,000 ਰੁਪਏ ਮਹੀਨੇ ਦੀ ਸੀ। ਇਹ ਕੋਈ ਦੋ ਵਰ੍ਹੇ ਜਾਰੀ ਰਹੀ। ਇਹ ਸਾਰਾ ਰੁਪਿਆ ਪ੍ਰਾਪੇਗੰਡਾ ਅਤੇ ਦਹਿਸ਼ਤ ਫੈਲਣ ਤੋਂ ਰੋਕਣ ਦੇ ਕੰਮਾਂ ਉਤੇ ਖ਼ਰਚ ਹੋ ਗਿਆ। ਅਕਾਊਂਟੈਂਟ ਜਨਰਲ ਦੀ ਤਸੱਲੀ ਲਈ ਜੋ ਜੋ ਪੈਸੇ ਖ਼ਰਚ ਹੋਏ ਸਨ ਉਨ੍ਹਾਂ ਦਾ ਪੂਰਾ ਪੂਰਾ ਹਿਸਾਬ ਦੇ ਦਿੱਤਾ ਗਿਆ। ਫਿਰ ਵੀ ਇਸ ਮੱਦਦ ਦੇ ਸਵੀਕਾਰ ਕਰਨ ਤੋਂ ਰਾਏ ਦੀ ਨਿੰਦਾ ਕਰਨ ਵਾਲਿਆਂ ਨੂੰ ਇਕ ਹੋਰ ਬਹਾਨਾ ਮਿਲ ਗਿਆ। ਉਹ ਅਤੇ ਉਨ੍ਹਾਂ ਦੇ ਸਾਥੀਆਂ ਦੇ ਖ਼ਿਲਾਫ਼ ਇਕ ਜਬਰਦਸਤ ਪ੍ਰਾਪੇਗੰਡੇ ਦੀ ਲਹਿਰ ਸ਼ੁਰੂ ਹੋ ਗਈ।

ਇਨ੍ਹਾਂ ਗਾਲ੍ਹਾਂ ਅਤੇ ਗ਼ਲਤ ਆਲੋਚਨਾ ਦਾ ਰਾਏ ਉਤੇ ਕੋਈ ਅਸਰ ਨਹੀਂ ਸੀ ਹੁੰਦਾ। ਉਨ੍ਹਾਂ ਲਈ ਜੰਗ ਅਤੇ ਜੰਗ ਦੇ ਜਤਨਾਂ ਲਈ ਕੰਮ ਕਰਨਾ ਸਾਮਾਜਿਕ ਲਹਿਰ ਲਈ ਕੰਮ ਕਰਨਾ ਸੀ ਜਿਸ ਲਈ ਕਿ ਉਨ੍ਹਾਂ ਆਪਣਾ ਜੀਵਨ ਅਰਪਣ ਕਰ ਰੱਖਿਆ ਸੀ। ਜੰਗ ਵਿਚ ਰੁੱਝੇ ਹੋਏ ਸਾਰੇ ਦੇਸ਼ਾਂ ਵਿਚ ਇਕ ਸਮਾਜਿਕ ਇਨਕਲਾਬ ਹੁੰਦਾ ਜਾ ਰਿਹਾ ਸੀ। ਗੁੱਝੇ ਹਿੱਤ ਹੁੱਝੇ ਜਾ ਰਹੇ ਸਨ ਅਤੇ ਘੱਟ ਅਧਿਕਾਰਾਂ ਵਾਲੀ ਨਜਿੱਠੀ ਹੋਈ

ਮਜ਼ਦੂਰ ਜਮਾਤ ਆਗੂ ਪੰਗਤ ਵਿਚ ਆਉਂਦੀ ਜਾ ਰਹੀ ਸੀ। ਉਨ੍ਹਾਂ ਨੇ ਇਹ ਸਭ ਬਰਤਾਨੀਆਂ ਵਿਚ ਆਪਣੀਆਂ ਅੱਖਾਂ ਸਾਹਮਣੇ ਵੇਖਿਆ ਸੀ। ਉਨ੍ਹਾਂ ਨੂੰ ਆਸ ਸੀ ਕਿ ਜੇਕਰ ਲੋਕ ਯੁੱਧ ਸੰਬੰਧੀ ਜਤਨਾਂ ਦਾ ਸੋਚ ਸਮਝ ਕੇ ਸਾਥ ਦੇਣਗੇ ਤਾਂ ਭਾਰਤ ਵਿਚ ਵੀ ਇਹੋ ਹੋਵੇਗਾ। ਉਨ੍ਹਾਂ ਦਾ ਖ਼ਿਆਲ ਸੀ ਕਿ ਜੇਕਰ ਕਾਂਗਰਸ ਯੁੱਧ ਸੰਬੰਧੀ ਜਤਨਾਂ ਨੂੰ ਅੱਗੇ ਵਧਾਉਣ ਦੀ ਜ਼ਿੰਮੇਦਾਰੀ ਲੈ ਲੈਂਦੀ ਹੈ ਤਾਂ ਉਸ ਸਥਿਤੀ ਦੀ ਫ਼ੁਰਤੀ ਹੀ ਉਸਨੂੰ ਉਹ ਤਾਕਤ ਦੇ ਦੇਵੇਗੀ ਜੋ ਉਹ ਮੰਗਦੀ ਆਈ ਹੈ। ਉਨ੍ਹਾਂ ਲਈ ਇਹ ਯੁੱਧ ਇਕ ਕਿਸਮ ਦੀ ਕੌਮਾਂਤਰੀ ਬਗ਼ਾਵਤ ਸੀ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਫ਼ਾਸਿਸਟ ਤਾਕਤਾਂ ਦੀ ਹਾਰ ਨਾਲ ਹਰ ਦੇਸ਼ ਵਿਚ ਫ਼ਾਸਿਸਟ ਤੱਤ ਹਾਰ ਜਾਣਗੇ। ਇਨਕਲਾਬੀਆਂ ਨੇ ਇਸੇ ਵਿਸ਼ਵਾਸ ਨਾਲ ਬਰਤਾਨਵੀ ਸਾਮਰਾਜ ਦਾ ਜੰਗ ਦੇ ਦਿਨਾਂ ਵਿਚ ਸਾਥ ਦਿਤਾ ਸੀ ਕਿ ਜਿਸ ਤਰ੍ਹਾਂ ਕਿ ਉਨ੍ਹਾਂ ਨੇ ਪਹਿਲਾਂ ਹੀ ਕਹਿ ਦਿੱਤਾ ਸੀ—ਉਹ ਢਲ ਕੇ ਚੇਤੰਨ ਅਤੇ ਸਮਝਦਾਰ ਪ੍ਰਜਾਤੰਤਰ ਵਿਚ ਬਦਲ ਜਾਵੇਗਾ। ਉਨ੍ਹਾਂ ਦੀ ਸਲਾਹ ਨਾ ਮੰਨੇ ਜਾਣ ਕਾਰਨ ਹੀ ਭਾਰਤ ਦੀ ਆਜ਼ਾਦੀ ਕੁਝ ਵਰ੍ਹੇ ਪਿੱਛੇ ਪੈ ਗਈ। ਪਰ 1947 ਵਿਚ ਜਦ ਆਜ਼ਾਦੀ ਆਈ ਤਾਂ ਸ਼ਾਂਤੀ ਅਤੇ ਵਿਧਾਨਕ ਢੰਗ ਨਾਲ ਮਿਲੀ ਕਿਉਂਕਿ ਪ੍ਰਜਾਤੰਤਰ ਨੇ ਸਾਮਰਾਜਵਾਦ ਦੀ ਥਾਂ ਲੈ ਲਈ ਸੀ। ਰਾਏ ਨੇ ਪਹਿਲਾਂ ਹੀ ਕਹਿ ਦਿਤਾ ਸੀ ਕਿ ਫ਼ਾਸਿਸਟ ਤਾਕਤਾਂ ਦੀ ਹਾਰ ਨਾਲ ਸਾਮਰਾਜਵਾਦ ਖ਼ਤਮ ਹੋ ਜਾਵੇਗਾ। ਦੱਖਣ ਅਤੇ ਦੱਖਣ ਪੂਰਬ ਵਿਚੋਂ ਬਰਤਾਨਵੀ ਫ਼੍ਰਾਂਸੀਸੀ ਅਤੇ ਹਾਲੈਂਡ ਦੇ ਸਾਮਰਾਜਵਾਦ ਦਾ ਜੰਗ ਦੇ ਅੰਤ ਹੁੰਦੇ ਹੀ ਖ਼ਤਮ ਹੋ ਜਾਣਾ ਉਨ੍ਹਾਂ ਦੇ ਉਸ ਬਿਆਨ ਦੀ ਗਵਾਹੀ ਹੈ। ਕੋਈ ਸਿਆਸੀ ਵਿਗਿਆਨਕ ਉਨ੍ਹਾਂ ਦੀ ਭਵਿੱਖਵਾਣੀ ਦੀ ਇਸ ਤੋਂ ਵੱਧ ਪੱਕੀ ਨਿਸ਼ਾਨੀ ਨਹੀਂ ਮੰਗ ਸਕਦਾ ਸੀ।

1942 ਦੇ ਅਖ਼ੀਰ ਤਕ ਇਹ ਸਪੱਸ਼ਟ ਹੋ ਗਿਆ ਸੀ ਕਿ ਯੁੱਧ ਫ਼ਾਸਿਸਟ ਤਾਕਤਾਂ ਦੀ ਹਾਰ ਵਿਚ ਖ਼ਤਮ ਹੋ ਜਾਵੇਗਾ। ਜਦ ਇਹ ਸਪੱਸ਼ਟ ਹੋ ਗਿਆ ਤਾਂ ਰਾਏ ਭਾਰਤ ਵਿਚ ਯੁੱਧ ਤੋਂ ਪਿਛੋਂ ਹੋਣ ਵਾਲੇ ਵਿਕਾਸ ਬਾਰੇ ਸੋਚਣ ਲੱਗੇ। ਉਨ੍ਹਾਂ ਨੂੰ ਇਸ ਗੱਲ ਵਿਚ ਕੋਈ ਸੰਦੇਹ ਨਹੀਂ ਸੀ ਕਿ ਭਾਰਤ ਆਜਾਦ ਹੋ ਜਾਵੇਗਾ। ਫਿਰ ਵੀ ਉਹ ਆਜ਼ਾਦ ਹਿੰਦੋਸਤਾਨ ਦੀ ਆਰਥਿਕ ਅਤੇ ਸਿਆਸੀ ਬਣਤਰ ਬਾਰੇ ਸੋਚਣਾ ਜ਼ਰੂਰੀ ਸਮਝਦੇ ਸਨ। ਉਨ੍ਹਾਂ ਨੇ ਆਪਣੇ ਪੱਤਰ "ਇੰਡੀਪੈਂਡੈਂਟ ਇੰਡੀਆ" (ਆਜਾਦ ਭਾਰਤ) ਵਿਚ ਆਰਥਕ ਯੋਜਨਾ ਬਾਰੇ ਕਈ ਲੇਖ ਲਿਖੇ ਜਿਨ੍ਹਾਂ ਵਿਚ ਉਨ੍ਹਾਂ ਨੇ ਦੱਸਿਆ ਕਿ ਆਰਥਕ ਯੋਜਨਾ ਕਿਹੋ ਜਿਹੀ ਹੋਣੀ ਚਾਹੀਦੀ ਹੈ। ਉਨ੍ਹਾਂ ਵਿਚਾਰਾਂ ਦੇ ਅਧਾਰ ਤੇ ਉਨ੍ਹਾਂ ਦੇ ਤਿੰਨ ਸਾਥੀਆਂ ਜੀ. ਡੀ. ਪਾਰਿਖ, ਵੀ. ਐਮ. ਤਾਰਕੁੰਡੇ ਅਤੇ ਬੀ. ਐਨ. ਬੈਨਰਜੀ ਨੇ 1944 ਵਿਚ 15,000 ਕਰੋੜ ਦੀ ਲਾਗਤ ਦੀ ਇਕ ਦਸ ਵਰ੍ਹਿਆਂ ਦੀ ਠੋਸ ਯੋਜਨਾ ਤਿਆਰ ਕੀਤੀ। ਉਸ ਵੇਲੇ ਕੁਝ ਕਾਰਖ਼ਾਨੇਦਾਰਾਂ ਵਲੋਂ ਤਿਆਰ ਕੀਤੀ ਗਈ ਇਕ ਬੰਬਈ ਯੋਜਨਾ ਦੇ ਮੁਕਾਬਲੇ ਵਿਚ ਇਹ ਲੋਕ ਯੋਜਨਾ ਕਹੀ ਜਾਣ ਲੱਗੀ। ਇਸ

ਲੋਕ ਯੋਜਨਾ ਦੇ ਮੋਢੀ ਤੱਤ ਇਸ ਦਾ ਖੇਤੀਬਾੜੀ ਅਤੇ ਸਮਾਜ ਸੁਧਾਰ ਉਤੇ ਜ਼ੋਰ ਅਤੇ ਇਸ ਦਾ ਨਿੱਜੀ ਖ਼ਰਚ ਦਾ ਪ੍ਰਬੰਧ ਆਪੇ ਕਰ ਪਾਉਣ ਦਾ ਚਰਿੱਤਰ ਸਨ। ਅਫ਼ਸੋਸ ਦੀ ਗੱਲ ਇਹ ਹੈ ਕਿ 1951 ਵਿਚ ਜਦ ਦੇਸ਼ ਵਿਚ ਯੋਜਨਾਵਾਂ ਤਿਆਰ ਕਰਨ ਦਾ ਵੇਲਾ ਆਇਆ ਤਾਂ ਸਰਕਾਰ ਅਤੇ ਯੋਜਨਾ ਬਣਾਉਣ ਵਾਲਿਆਂ ਨੇ ਇਸ ਦੇ ਵੱਲ ਕੋਈ ਧਿਆਨ ਹੀ ਨਹੀਂ ਦਿੱਤਾ।

ਇਕ ਵਰ੍ਹੇ ਪਿਛੋਂ ਰਾਏ ਨੇ ਦੇਸ਼ ਦੀ ਸਿਆਸੀ ਬਣਤਰ ਬਾਰੇ ਆਪਣਾ ਖ਼ਾਕਾ ਤਿਆਰ ਕੀਤਾ। ਸਿਆਸੀ ਜੀਵਨ ਨੂੰ ਨਵੇਂ ਸਿਰਿਓਂ ਉਸਾਰਨਾ ਓਨਾ ਹੀ ਜ਼ਰੂਰੀ ਹੈ ਜਿੰਨਾ ਕਿ ਆਰਥਿਕ ਜੀਵਨ ਨੂੰ। ਅਸਲ ਵਿਚ ਲੋਕ ਯੋਜਨਾ ਦੀ ਇਹੀ ਨੀਂਹ ਸੀ। ਇਸ ਲਈ ਲੋਕ ਯੋਜਨਾ ਤੋਂ ਕੁਝ ਹੀ ਮਹੀਨੇ ਪਿਛੋਂ "ਆਜ਼ਾਦ ਭਾਰਤ ਦੇ ਸੰਵਿਧਾਨ" ਦਾ ਮਸੌਦਾ ਤਿਆਰ ਕੀਤਾ ਗਿਆ। ਇਹ ਸੰਵਿਧਾਨ ਦਾ ਮਸੌਦਾ ਕਹਾਉਣ ਲੱਗਿਆ। ਇਹਦੀ ਨੀਂਹ ਉਹ ਅਠਾਰ੍ਹਾਂ ਸਿਧਾਂਤ ਸਨ ਜੋ ਰੈਡੀਕਲ ਡੈਮੋਕਰੇਟਿਕ ਪਾਰਟੀ ਨੇ ਆਪਣੀ ਪਹਿਲੀ ਕਾਨਫ਼ਰੰਸ ਵਿਚ ਅਪਣਾਏ ਸਨ ਅਤੇ ਜਿਨ੍ਹਾਂ ਦਾ ਇਹ ਉਦੋਂ ਤੋਂ ਪ੍ਰਚਾਰ ਕਰਦੀ ਆਈ ਹੈ। ਇਹ ਰਾਏ ਨੇ ਤਿਆਰ ਕੀਤਾ ਸੀ ਅਤੇ ਦਸੰਬਰ 1944 ਵਿਚ ਲੋਕ ਚਰਚਾ ਲਈ ਪੇਸ਼ ਕੀਤਾ ਗਿਆ।

ਇਸ ਮਸੌਦੇ ਵਿਚ ਮੁੱਢਲੇ ਪ੍ਰਸ਼ਨਾਂ ਅਤੇ ਗੁੰਝਲਦਾਰ ਮਸਲਿਆਂ ਬਾਰੇ ਚਰਚਾ ਹੈ ਅਤੇ ਬਾਰੀਕੀਆਂ ਨੂੰ ਬਾਹਰੀ ਰੂਪ-ਰੇਖਾ ਦੇ ਅਪਣਾਏ ਜਾਣ ਪਿਛੋਂ ਤੱਕ ਛੱਡ ਦਿੱਤਾ ਗਿਆ ਹੈ। ਇਸ ਦੇ ਵਿਚ ਇਕ ਪਰਜਾਤੰਤਰ ਰਾਜ ਦੀ ਕਲਪਨਾ ਕੀਤੀ ਗਈ ਹੈ। ਇਸ ਦਾ ਆਧਾਰ ਕੁਝ ਇਕ ਮੋਢੀ ਸਮਾਜਿਕ ਅਤੇ ਸਿਆਸੀ ਸਿਧਾਂਤ ਹਨ। ਇਸ ਦੇ ਵਿਚ ਬਿਸਵੇਦਾਰੀ ਰਾਜਾਂ ਨੂੰ ਖ਼ਤਮ ਕਰਕੇ ਭਾਸ਼ਾ ਤੇ ਸੰਸਕ੍ਰਿਤੀ ਦੇ ਅਨੁਸਾਰ ਉਨ੍ਹਾਂ ਦੇ ਗਵਾਂਢੀ ਸੂਬਿਆਂ ਵਿਚ ਮਿਲਾਏ ਜਾਣ ਨੂੰ ਥਾਂ ਦਿੱਤੀ ਗਈ ਹੈ। ਇਸ ਤੋਂ ਵੀ ਬਹੁਤਾ ਜ਼ਰੂਰੀ ਇਸ ਸੰਵਿਧਾਨ ਦਾ ਮੋਢੀ ਤੇ ਨਵਾਂ ਪੱਖ ਹੇਠਲਾ ਹੈ, "ਇਹ ਮਸੌਦਾ ਇਕ ਪ੍ਰਜਾਤੰਤਰ ਨੂੰ ਸੰਵਿਧਾਨਕ ਪ੍ਰਸ਼ਾਸਨ ਦਾ ਸਰੋਤਾ ਸਮਝਦਾ ਹੈ—ਜਿਹੜਾ ਕਿ ਸਾਰੀ ਲੋਕ ਪ੍ਰਭੂਸੱਤਾ ਦੇ ਇਸਤੇਮਾਲ ਕਰਨ ਦਾ ਸਾਧਨ ਹੋਵੇਗਾ। ਇਤਿਹਾਸ ਦਾ ਇਹ ਅਨੁਭਵ ਰਿਹਾ ਹੈ ਕਿ ਬਹੁਤ ਛੋਟੇ ਛੋਟੇ 'ਵੋਟਰ' ਪਰਜਾਤੰਤਰ ਨੂੰ ਨਹੀਂ ਫੈਲਾ ਸਕਦੇ। ਜੱਥੇਬੰਦ ਪ੍ਰਜਾਤੰਤਰ ਇੰਨੇ ਵੱਡੇ ਦੇਸ਼ ਵਿਚ ਚੋਣਾਂ ਕਰਾਉਣ ਦੀਆਂ ਔਕੜਾਂ ਨੂੰ ਦੂਰ ਕਰ ਸਕੇਗਾ। ਇਸ ਦੇ ਵਿਚ ਸ਼ਾਸਨ ਦੇ ਵਿਧਾਨਿਕ ਅਤੇ ਉਸ ਨੂੰ ਲਾਗੂ ਕਰਨ ਵਾਲੇ ਅਰਥਾਤ ਕਾਰਜਕਾਰੀ ਦੋਹਾਂ ਅਧਿਕਾਰਾਂ ਨੂੰ ਮਿਲਾਇਆ ਜਾ ਸਕਦਾ ਹੈ। ਇਨ੍ਹਾਂ ਦੋਹਾਂ ਕੰਮਾਂ ਨੂੰ ਵੱਖੋ ਵੱਖ ਕਰਨ ਨਾਲ ਪਰਜਾਤੰਤਰ ਦਾ ਕਾਰਜ ਹਮੇਸ਼ਾਂ ਬੇਅਰਥ ਹੋ ਜਾਂਦਾ ਹੈ ਅਤੇ ਲੋਕ ਪ੍ਰਭੂਸੱਤਾ ਇਕ ਢੌਂਗ ਬਣ ਕੇ ਰਹਿ ਜਾਂਦੀ ਹੈ। ਇਸ ਨੂੰ ਅਤੇ ਹੋਰ ਸਿਰਜਨਾਤਮਿਕ ਤੱਤਾਂ ਨੂੰ ਬਲ ਦੇਣ ਲਈ ਮਸੌਦੇ ਵਿਚ ਲਿਖਿਆ ਸੀ, "ਇਹ ਰਾਏ ਜ਼ੋਰ ਫੜਦੀ ਜਾ ਰਹੀ ਹੈ ਕਿ ਜੰਗ ਤੋਂ ਪਹਿਲਾਂ ਵਾਲੀ

ਦੁਨੀਆਂ ਹੁਣ ਮੁੜ ਵਾਪਸ ਨਹੀਂ ਆ ਸਕਦੀ। ਸਿਆਸੀ ਅਤੇ ਆਰਥਕ ਤੌਰ ਤੇ ਉਸ ਨੂੰ ਮੁੜ ਘੜਨਾ ਪਵੇਗਾ। ਅਤੇ ਜੇਕਰ ਇਸ ਬਣਤਰ ਨੇ ਅਸਲ ਰੂਪ ਧਾਰਨਾ ਹੈ ਤਾਂ ਸਿਆਸੀ ਅਧਿਕਾਰਾਂ ਅਤੇ ਆਰਥਕ ਤਾਕਤ ਵਿਚ ਕੋਈ ਤਾਲਮੇਲ ਹੋਣਾ ਜ਼ਰੂਰੀ ਹੈ। ਕੇਵਲ ਅਜਿਹੇ ਸੰਬੰਧ ਦੇ ਅਧਾਰ ਉਤੇ ਹੀ ਪਰਜਾਤੰਤਰ ਸੰਵਿਧਾਨ ਲਾਗੂ ਹੋ ਸਕਦਾ ਹੈ।" ਸਿੱਟੇ ਵਜੋਂ ਅਖ਼ੀਰ ਵਿਚ ਲਿਖਿਆ ਗਿਆ ਸੀ, "ਯੁੱਧ ਦੀ ਪਲ-ਪਲ ਬਦਲਦੀ ਹਾਲਤ ਵਿਚੋਂ ਇਕ ਨਵੀਂ ਦੁਨੀਆਂ ਦਾ ਜਨਮ ਹੋਵੇਗਾ। ਭਾਰਤ ਉਸ ਦੁਨੀਆਂ ਦਾ ਹਿੱਸਾ ਹੋਵੇਗਾ। ਇਹ ਮਸੌਦਾ ਉਸ ਨਵੇਂ ਭਾਰਤ ਦੀ ਤਸਵੀਰ ਪੇਸ਼ ਕਰਦਾ ਹੈ।"[6]

ਯੁੱਧ ਦੇ ਬਾਕੀ ਸਮੇਂ ਵਿਚ ਲੋਕ-ਯੋਜਨਾ ਅਤੇ ਸੰਵਿਧਾਨ ਦੇ ਮਸੌਦੇ ਦੇ ਖ਼ਿਲਾਫ਼ ਖ਼ਾਸਾ ਪ੍ਰਾਪੇਗੰਡਾ ਕੀਤਾ ਗਿਆ। ਉਸ ਦੇ ਵਿਚ ਮੂਲ ਪ੍ਰੀਵਰਤਨਸ਼ੀਲ ਮਾਨਵਵਾਦ ਦੇ ਵੀ ਕੁਝ ਤੱਤ ਸ਼ਾਮਿਲ ਸਨ ਜਿਹੜਾ ਕਿ ਰਾਏ ਦੇ ਅਗਲੇ ਅਤੇ ਅਖ਼ੀਰ ਦੇ ਜੀਵਨ ਦੇ ਕੰਮਾਂ ਦੀ ਚਾਲਕ ਸ਼ਕਤੀ ਰਿਹਾ ਹੈ।

## 11. ਮਾਨਵਵਾਦ ਵੱਲ

ਆਪਣੇ ਜੀਵਨ ਦੇ ਅਗਲੇ ਅਤੇ ਅਖ਼ੀਰਲੇ ਪੱਖ ਵਿਚ ਰਾਏ ਕਮਿਊਨਿਜ਼ਮ ਤੋਂ ਦੂਰ ਚਲੇ ਗਏ ਅਤੇ ਉਨ੍ਹਾਂ ਨੇ ਮੂਲ ਪ੍ਰੀਵਰਤਨਸ਼ੀਲ ਮਾਨਵਵਾਦ ਦੀ ਰਾਹ ਉਤੇ ਚਲਣਾ ਸ਼ੁਰੂ ਕਰ ਦਿਤਾ। ਮੂਲ ਪ੍ਰੀਵਰਤਨਸ਼ੀਲ ਮਾਨਵਵਾਦ ਉਹ ਨਵਾਂ ਅਤੇ ਸਭ ਕੁਝ ਆਪਣੇ ਅੰਦਰ ਸਮੇਟ ਲੈਣ ਵਾਲਾ ਦਰਸ਼ਨ ਸੀ ਜਿਹੜਾ ਕਿ ਉਨ੍ਹਾਂ ਨੇ ਕਮਿਊਨਿਜ਼ਮ ਦੀਆਂ ਗ਼ਲਤੀਆਂ ਅਤੇ ਘਾਟਾਂ ਨੂੰ ਮਹਿਸੂਸ ਕਰਕੇ ਵਿਕਸਿਤ ਕੀਤਾ।

ਯੁੱਧ ਦੇ ਦੌਰਾਨ ਅਤੇ ਉਸ ਤੋਂ ਪਿਛੋਂ ਜੋ ਕੁਝ ਹੋਇਆ ਉਸਦਾ ਰਾਏ ਦੇ ਸਦਾ-ਖੋਜੀ ਮਨ ਉਤੇ ਬਹੁਤ ਬੁਰਾ ਪ੍ਰਭਾਵ ਪਿਆ। ਉਸ ਨੇ ਉਨ੍ਹਾਂ ਨੂੰ ਕਮਿਊਨਿਜ਼ਮ ਦੇ ਬਹੁਤ ਸਾਰੇ ਸਿਧਾਂਤਾਂ ਨੂੰ ਮੁੜ ਪਰਖਣ ਉਤੇ ਮਜਬੂਰ ਕਰ ਦਿਤਾ। ਉਨ੍ਹਾਂ ਨੇ ਕਮਿਊਨਿਜ਼ਮ ਨੂੰ ਸੁਤੰਤਰਤਾ ਦੇ ਦਰਸ਼ਨ ਦੇ ਰੂਪ ਵਿਚ ਸਵੀਕਾਰ ਕੀਤਾ ਸੀ। ਪਰ ਉਸਦਾ ਕਾਰਜ-ਰੂਪ ਉਨ੍ਹਾਂ ਨੇ ਰੂਸ ਵਿਚ ਵੇਖਿਆ ਜਿਥੇ ਕਿ ਉਸਨੇ ਜ਼ੁਲਮ ਅਤੇ ਗ਼ੁਲਾਮੀ ਉਤੇ ਜਿੱਤ ਪ੍ਰਾਪਤ ਕੀਤੀ ਸੀ। ਜੰਗ ਦੇ ਖਾਤਮੇ ਉਤੇ ਜਦ ਉਨ੍ਹਾਂ ਨੇ ਸਟਾਲਿਨ ਨੂੰ ਪ੍ਰਗਤੀਸ਼ੀਲ ਤਾਕਤਾਂ ਦੀ ਨੈਤਿਕ ਅਗਵਾਈ ਛੱਡ ਕੇ ਯੂਰਪ ਦੀ ਫ਼ੌਜੀ ਜਿੱਤ ਵੱਲ ਵਧਦੇ ਵੇਖਿਆ ਤਾਂ ਉਨ੍ਹਾਂ ਨੂੰ ਬਹੁਤ ਧੱਕਾ ਲੱਗਾ ਅਤੇ ਗਹਿਰਾ ਦੁੱਖ ਹੋਇਆ। ਰਾਏ ਨੇ ਉਸ ਨਵੀਂ ਜਾਣਕਾਰੀ ਦੇ ਸਿਰ ਤੇ ਜੋ ਉਸ ਵੇਲੇ ਪ੍ਰਾਪਤ ਹੋਈ, ਜਦੋਂ ਯੁੱਧ ਦੇ ਬਾਅਦ ਸਟਾਲਿਨ ਦੀ ਅਗਵਾਈ ਹੇਠ ਜਿਸ ਯੁੱਧ ਦੀ ਉਨ੍ਹਾਂ ਨੇ ਹਾਮੀ ਭਰੀ ਸੀ ਜਿਹੜੀਆਂ ਕੁਝ ਇਕ ਨੀਤੀਆਂ ਅਤੇ ਦਾਅ-ਪੇਚ ਰੂਸ ਨੇ ਅਪਣਾਏ ਉਨੇ ਹੀ ਗ਼ਲਤ ਤੰਗ ਨਜ਼ਰੀਏ ਵਾਲੇ ਅਤੇ ਮੌਕੇਵਾਦੀ ਸਨ ਅਤੇ ਰੂਸ ਇਕ ਕੌਮ ਪ੍ਰਸਤ ਦੇਸ਼ ਵਿਚ ਨਿਘਰ ਗਿਆ। ਇਨ੍ਹਾਂ ਦੋਸ਼ਾਂ ਅਤੇ ਗ਼ਲਤੀਆਂ ਦਾ ਖੋਟ ਕਿਸੇ ਇਕ ਬੰਦੇ ਉਤੇ ਸੁੱਟਣ ਦੀ ਥਾਂ ਰਾਏ ਨੇ ਇਸ ਮੋਢੀ-ਦਰਸ਼ਨ ਦੀਆਂ ਜੜ੍ਹਾਂ ਵਿਚ ਲੱਭਣਾ ਸ਼ੁਰੂ ਕੀਤਾ, ਜਿਹੜਾ ਕਿ ਸਟਾਲਿਨ ਅਤੇ ਹੋਰ ਕਮਿਊਨਿਸਟ ਆਗੂਆਂ ਦੇ ਕੰਮਾਂ ਨੂੰ ਸੇਧ ਦਿੰਦਾ ਹੈ।

ਉਨ੍ਹਾਂ ਨੇ ਮਹਿਸੂਸ ਕੀਤਾ ਕਿ ਕਮਿਊਨਿਜ਼ਮ ਦਾ ਮਨੁੱਖ ਨੂੰ ਹਕਾਰਤ ਨਾਲ ਵੇਖਣਾ ਅਤੇ ਉਸਦੀ ਪ੍ਰਵਾਹ ਨਾ ਕਰਨਾ ਹੀ ਇਸਦਾ ਮੂਲ ਕਾਰਨ ਹੈ। ਉਨ੍ਹਾਂ ਨੇ ਵੇਖਿਆ ਕਿ

ਮਨੁੱਖ ਨੂੰ ਅੰਨ੍ਹੀਆਂ ਆਰਥਿਕ ਸ਼ਕਤੀਆਂ ਦੇ ਹੱਥ ਦੀ ਕੱਠਪੁਤਲੀ ਬਣਾ ਕੇ ਰਖ ਦਿੱਤਾ ਗਿਆ ਹੈ ਅਤੇ ਉਹ ਇਕ ਵਿਸ਼ਾਲ ਸਮੂਹਕ ਵਰਗ ਵਿਚ ਇਕ ਅਦਨਾ ਇਕਾਈ ਰਹਿ ਗਿਆ ਹੈ। ਉਸਨੂੰ ਆਜ਼ਾਦੀ ਅਤੇ ਪ੍ਰਭੂਸੱਤਾ ਦੋਵਾਂ ਤੋਂ ਵੰਚਿਤ ਕਰ ਦਿੱਤਾ ਗਿਆ ਹੈ। ਰਾਏ ਦੇ ਅਨੁਸਾਰ ਸਰਮਾਏਦਾਰੀ ਵਿਚ ਵੀ ਇਹੋ ਹੋਇਆ ਸੀ ਅਤੇ ਜੋ ਸੰਕਟ ਸੰਸਾਰ ਉਤੇ ਆਇਆ ਉਸਦਾ ਮੂਲ ਕਾਰਨ ਵੀ ਇਹੋ ਸੀ। ਇਸ ਸੰਕਟ ਤੋਂ ਬਾਹਰ ਨਿਕਲਣ ਦਾ ਰਸਤਾ ਨਾ ਤਾਂ ਸਰਮਾਏਦਾਰੀ ਦੱਸ ਸਕੀ ਅਤੇ ਨਾ ਹੀ ਕਮਿਊਨਿਜ਼ਮ।

ਰਾਏ ਨੇ ਯੂਰਪ ਵਿਚ ਆਪਣੇ ਲੰਮੇ ਅਨੁਭਵ ਰਾਹੀਂ ਸਿਆਸੀ ਖੇਤਰ ਵਿਚ ਸੰਸਦੀ ਪ੍ਰਜਾਤੰਤਰ ਅਤੇ ਆਰਥਿਕ ਖੇਤਰ ਵਿਚ ਨਿਰੰਕੁਸ਼ਤਾ ਦੀ ਨੀਤੀ ਦੇ ਖੋਟ ਵੇਖੇ ਸਨ। ਕਮਿਊਨਿਜ਼ਮ ਨੇ ਪਰੋਲਤਾਰੀਆਂ ਦੀ ਡਿਕਟੇਟਰਸ਼ਿਪ ਅਤੇ ਕੇਂਦਰੀ ਯੋਜਨਾਬੰਦੀ ਵਰਗੇ ਜੋ ਇਲਾਜ ਦੱਸੇ ਉਹ ਵੀ ਓਨੇ ਹੀ ਖ਼ਰਾਬ ਸਨ। ਮਨੁੱਖ ਨੂੰ ਆਜ਼ਾਦ ਕਰਨ ਦੀ ਥਾਂ ਉਨ੍ਹਾਂ ਨੇ ਉਸਨੂੰ ਇਕ ਸਰਬਸ਼ਕਤੀਮਾਨ ਰਾਜ ਦਾ ਗ਼ੁਲਾਮ ਬਣਾ ਦਿਤਾ ਜਿਹੜੀ ਕਿ ਇਕ ਪਾਰਟੀ, ਆਪਣੀ ਪਾਰਟੀ ਦੇ ਆਗੂ ਦੀ ਡਿਕਟੇਟਰਸ਼ਿਪ ਹੇਠ ਚਲਾਉਂਦੀ ਹੈ। ਇਸ ਲਈ ਕਮਿਊਨਿਜ਼ਮ ਤੋਂ ਅੱਗੇ ਵਧ ਕੇ ਇਕ ਅਜਿਹੇ ਸਿਆਸੀ ਅਤੇ ਆਰਥਕ ਨਜ਼ਾਮ ਬਾਰੇ ਸੋਚਣਾ ਜ਼ਰੂਰੀ ਸੀ ਜੋ ਮਨੁੱਖ ਨੂੰ ਮਨੁੱਖ ਦੇ ਤੌਰ ਤੇ ਰਖ ਕੇ ਉਸਦੀ ਆਜ਼ਾਦੀ ਪੱਕੀ ਕਰ ਸਕੇ ਨਾ ਕਿ ਕਿਸੇ ਕੌਮ ਜਾਂ ਸ਼੍ਰੇਣੀ ਦੇ ਮੈਂਬਰ ਦੇ ਰੂਪ ਵਿਚ। ਰਾਏ ਨੇ ਇਸ ਸੰਕਟ ਦਾ, ਜਿਸ ਵਿਚ ਦੁਨੀਆਂ ਫਸੀ ਹੋਈ ਸੀ ਅਤੇ ਜੋ ਉਸਨੂੰ ਤਬਾਹੀ ਅਤੇ ਯੁੱਧ ਵਲ ਘਸੀਟ ਰਿਹਾ ਸੀ, ਦਾ ਹੱਲ ਸਾਂਝੀ ਅਰਥ ਵਿਵਸਥਾ ਅਤੇ ਜੱਥੇਬੰਦਕ ਪ੍ਰਜਾਤੰਤਰ ਵਿਚ ਲੱਭਿਆ।

ਪਰ ਜੱਥੇਬੰਦ ਪ੍ਰਜਾਤੰਤਰ ਅਤੇ ਸਾਂਝੀ ਅਰਥ ਵਿਵਸਥਾ ਨੂੰ ਕੋਈ ਦਾਰਸ਼ਨਿਕ ਨੀਂਹ ਦੇਣੀ ਜ਼ਰੂਰੀ ਸੀ। ਇਹ ਉਨ੍ਹਾਂ ਨੇ ਆਪਣੇ ਨਵੇਂ ਵਿਕਸਤ ਹੋਏ ਮੂਲ ਪ੍ਰਗਤੀਸ਼ੀਲ ਮਾਨਵਵਾਦ ਦੇ ਦਰਸ਼ਨ ਤੋਂ ਦਿਤੀ। ਉਹ ਇਸਨੂੰ 1944 ਤੋਂ ਲੈ ਕੇ ਵਿਕਸਤ ਕਰ ਰਹੇ ਸਨ। 1946 ਵਿਚ ਉਨ੍ਹਾਂ ਨੇ "ਟਵੈਨਟੀ ਟੂ ਥੀਸਿਸ" ਲਿਖਿਆ ਜਿਸ ਵਿਚ ਕਿ ਨਿਰਪੇਖ ਬਿਆਨ ਦੀ ਸ਼ਕਲ ਵਿਚ ਇਸਦੀ ਰੂਪ-ਰੇਖਾ ਦੱਸੀ ਗਈ ਸੀ। ਮੂਲ ਪ੍ਰੀਵਰਤਨਸ਼ੀਲ ਪ੍ਰਜਾਤੰਤਰ ਪਾਰਟੀ ਨੇ ਇਸ ਥੀਸਿਸ ਬਾਰੇ ਕਈ ਮਹੀਨੇ ਚਰਚਾ ਕੀਤੀ ਅਤੇ ਅੰਤ ਨੂੰ ਦਸੰਬਰ 1946 ਵਿਚ ਬੰਬਈ ਹੋਈ ਆਪਣੀ ਕਾਨਫ਼ਰੰਸ ਵਿਚ ਇਸ ਨੂੰ ਪਾਸ ਕਰ ਦਿਤਾ। 1947 ਵਿਚ ਇਨ੍ਹਾਂ ਨੂੰ "ਨਵੇਂ ਮਾਨਵਵਾਦ" ਦੇ ਰੂਪ ਵਿਚ ਹੋਰ ਵਿਸਥਾਰ ਦੇ ਦਿੱਤਾ ਗਿਆ। ਵਕਤ ਪੈਣ 'ਤੇ ਹੋ ਸਕਦਾ ਹੈ ਇਨਕਲਾਬੀ ਸਾਹਿੱਤ ਵਿਚ ਇਸ ਘੋਸ਼ਣਾ ਪੱਤਰ ਦਾ ਉਹ ਮਹੱਤਵ ਹੋ ਜਾਵੇ ਜੋ 1848 ਵਿਚ ਕਾਰਲ ਮਾਰਕਸ ਦੇ ਕਮਿਊਨਿਸਟ ਮੈਨੀਫ਼ੈਸਟੋ ਦਾ ਹੈ।

ਮੂਲ ਪ੍ਰਗਤੀਸ਼ੀਲ ਮਾਨਵਵਾਦ ਵਿਚ ਆਜ਼ਾਦੀ ਸਭ ਤੋਂ ਮੋਢੀ ਮੁੱਲ ਹੈ। ਇਹ ਸਭ ਤੋਂ ਉਪਰ ਦਾ ਉਹ ਮੁੱਲ ਹੈ ਜਿਸ ਤੋਂ ਹੋਰ ਸਾਰੇ ਮੁੱਲ ਉਪਜਦੇ ਹਨ। ਰਾਏ ਨੇ

ਆਜ਼ਾਦੀ ਦੇ ਕਲਪਨਾ ਚਿੱਤਰ ਦੀ ਇਸ ਤਰ੍ਹਾਂ ਵਿਆਖਿਆ ਕੀਤੀ : "ਜੀਵਨ ਦਾ ਲਕਸ਼ ਜੀਣਾ ਹੈ। ਜੀਣ ਦੇ ਘੋਲ ਤੋਂ ਹੀ ਇਕਮੁੱਠ ਹੋਣ ਦੀ ਪ੍ਰੇਰਨਾ ਮਿਲਦੀ ਹੈ। ਜੀਵਨ-ਵਿਕਾਸ ਪ੍ਰਕਿਰਿਆ ਦੇ ਲੰਮੇ ਵਿਕਾਸ ਕਾਲ ਵਿਚ ਇਹ ਲਗਾਤਾਰ ਚਲਦੀ ਰਹਿੰਦੀ ਹੈ ਅਤੇ ਅਖ਼ੀਰ ਨੂੰ ਮਨੁੱਖ ਵਿਚ ਆ ਕੇ ਇਹ ਆਜ਼ਾਦੀ ਦੀ ਚੇਤੰਨ ਚਾਹ ਵਿਚ ਬਦਲ ਜਾਂਦੀ ਹੈ—ਜਿਹੜਾ ਸਭ ਤੋਂ ਵੱਡਾ ਮਨੁੱਖੀ ਮੁੱਲ ਹੈ। ਮਨੁੱਖ ਦੀ ਆਜ਼ਾਦੀ ਦੀ ਚਾਹ ਦਾ ਇਹ ਅਮੁੱਕ ਘੋਲ ਜਾਨਵਰਾਂ ਦੇ ਜੀਉਂਦੇ ਰਹਿਣ ਦੀ ਜੱਦੋਜਹਿਦ ਤੋਂ ਸ਼ੁਰੂ ਹੁੰਦਾ ਹੈ। ਮਨੁੱਖ ਜੋ ਕੁਝ ਵੀ ਕਰਦਾ ਹੈ, ਉਸ ਦਾ ਹਰ ਕੰਮ, ਸੰਸਕ੍ਰਿਤਕ ਵਿਕਾਸ, ਵਿਗਿਆਨਕ ਪ੍ਰਾਪਤੀਆਂ, ਕਲਾਤਮਿਕ ਉਪਜਾਂ, ਹਰ ਚੀਜ਼ ਉਸੇ ਇਕ ਚਾਹ ਤੋਂ ਪੈਦਾ ਹੋਈ ਹੈ। ਮਨੁੱਖ ਸੀਮਿਤ ਹੈ ਜਦ ਕਿ ਵਿਸ਼ਵ ਅਸੀਮ ਹੈ ਅਤੇ ਅੰਤ ਉਸ ਦਾ ਖੇਤਰ ਸਾਰਾ ਵਿਸ਼ਵ ਹੀ ਹੈ। ਸਿੱਟੇ ਵਜੋਂ ਆਜ਼ਾਦੀ ਲਈ ਉਸ ਦਾ ਸੰਘਰਸ਼ ਅਨੰਤ ਹੈ। ਉਹ ਇਸ ਵਿਸ਼ਵ ਨੂੰ ਕਦੀ ਜਿੱਤ ਨਹੀਂ ਸਕਦਾ। ਇਸ ਲਈ ਆਜ਼ਾਦੀ ਦੀ ਚਾਹ ਹੀ ਮਨੁੱਖੀ ਹੋਂਦ ਦੀ ਇਕ ਅਟੱਲ ਚੀਜ਼ ਹੈ। ਇਹੀ ਚਾਹ ਉਸ ਨੂੰ ਗਿਆਨ ਪ੍ਰਾਪਤੀ ਦੇ ਯੋਗ ਬਣਾਉਂਦੀ ਹੈ। ਜਾਣਕਾਰੀ ਰਾਹੀਂ ਹੀ ਉਹ ਹਾਲਾਤ ਉਤੇ ਕਾਬੂ ਪਾਉਂਦਾ ਹੈ।"[1]

ਮੂਲ ਪ੍ਰੀਵਰਤਨਸ਼ੀਲ ਮਾਨਵਵਾਦ ਦਾ ਜੀਵਨ ਦਰਸ਼ਨ ਮਨੁੱਖੀ ਹੋਂਦ ਦੇ ਭਾਵਾਤਮਿਕ ਵਿਚਾਰਾਂ ਤੋਂ ਲੈ ਕੇ ਸਮਾਜਿਕ ਤੇ ਸਿਆਸੀ ਮੁੜ-ਬਣਤਰ ਤਕ ਹਰ ਪੱਖ ਨੂੰ ਆਪਣੇ ਆਪ ਵਿਚ ਸਮੇਟ ਲੈਂਦਾ ਹੈ। ਜੋ ਅਨੁਭਵ ਤੋਂ ਪਰ੍ਹੇ ਹੈ ਵਿਚ ਇਹ ਵਿਸ਼ਵਾਸ ਨਹੀਂ ਰਖਦਾ। ਇਸ ਦੇ ਅਨੁਸਾਰ ਮਨੁੱਖ ਕੁਦਰਤ ਦਾ ਜੀਵ ਹੈ ਅਤੇ ਉਹ ਭੌਤਿਕ ਵਿਸ਼ਵ ਦਾ ਅਭਿੰਨ ਅੰਗ ਹੈ। ਵਿਸ਼ਵ ਵਿਚ ਨਿਯਮਾਂ 'ਤੇ ਆਧਾਰਤ ਵਿਵਸਥਾ ਹੈ। "ਇਸ ਲਈ ਮਨੁੱਖ ਦੀ ਹੋਂਦ, ਉਸ ਦੀ ਬਣਤਰ, ਉਸ ਦੀਆਂ ਭਾਵਨਾਵਾਂ, ਇੱਛਾ ਸ਼ਕਤੀ ਅਤੇ ਵਿਚਾਰ ਸਭ 'ਪੂਰਬ ਨਿਸ਼ਚਿਤ' ਹਨ। ਇਸ ਲਈ ਮਨੁੱਖ ਜ਼ਰੂਰੀ ਤੌਰ ਤੇ ਤਰਕਸ਼ੀਲ ਹੈ। ਮਨੁੱਖ ਦੀ ਤਰਕ ਸ਼ਕਤੀ ਇਸ ਬ੍ਰਹਿਮੰਡ ਦੀ ਲੈਅ ਦੀ ਗੂੰਜ ਹੈ।"[2] ਜਿਉਂ ਜਿਉਂ ਤਰਕਸ਼ੀਲਤਾ ਦਾ ਵਿਕਾਸ ਹੁੰਦਾ ਹੈ ਤਿਉਂ ਤਿਉਂ ਬੰਦੇ ਵਿਚ ਨੈਤਿਕਤਾ ਆਉਂਦੀ ਹੈ। ਇਸ ਲਈ ਮਨੁੱਖ ਦੇ ਆਦਿ ਮਾਨਵ ਤੋਂ ਸਭਿਅ ਬਣਨ ਤਕ ਦੇ ਵਿਕਾਸ ਬਾਰੇ ਜਾਣਨ ਲਈ ਕਿਸੇ ਬਾਹਰੀ ਜਾਂ ਅਨੁਭਵ ਤੋਂ ਬਾਹਰੀ ਸ਼ਕਤੀ ਤਕ ਜਾਣ ਦੀ ਲੋੜ ਨਹੀਂ ਹੈ। ਆਦਮੀ ਨੇ ਸਮਾਜ ਦੀ ਬਣਤਰ ਇਸ ਲਈ ਕੀਤੀ ਤਾਂ ਜੋ ਉਹ ਇਸ ਹੋਂਦ ਦੇ ਸੰਘਰਸ਼ ਨੂੰ ਸਫ਼ਲਤਾ ਨਾਲ ਨੇਪਰੇ ਚਾੜ੍ਹ ਸਕੇ। ਰਾਏ ਦੇ ਅਨੁਸਾਰ "ਇਨਸਾਨ ਦੇ ਵਿਕਾਸ ਦਾ ਸਮਾਜਿਕ ਸੰਘਰਸ਼ ਜਾਂ ਇਨਸਾਨੀ ਵਿਕਾਸ ਦੀ ਸਾਰੀ ਪ੍ਰਕ੍ਰਿਆ, ਇਕ ਉੱਚੇ ਪੱਧਰ ਤੇ ਜੀਉਂਦੇ ਰਹਿਣ ਦੇ ਸੰਘਰਸ਼ ਨੂੰ ਜਾਰੀ ਰੱਖਣ ਤੋਂ ਛੁੱਟ ਹੋਰ ਕੁਝ ਵੀ ਨਹੀਂ - ਜਦ ਕਿ ਇਹ ਸੰਘਰਸ਼ ਭਾਵਨਾਵਾਂ ਜਾਂ ਕੁਦਰਤੀ ਚੋਣ ਤੋਂ ਸੇਧ ਲੈਣ ਦੀ ਥਾਂ ਸਮਝ, ਚੋਣ ਅਤੇ ਤਰਕ ਦੇ ਰਾਹੀਂ ਅੱਗੇ

ਵਧਦਾ ਹੋਵੇ ।"[3]

ਰਾਏ ਨੇ ਕਿਹਾ ਕਿ, "ਮੂਲ ਪ੍ਰੀਵਰਤਨਸ਼ੀਲ ਮਾਨਵਵਾਦ ਨੇ ਅੱਜ ਦੀ ਸਭਿਅਤਾ ਦੇ ਬਾਨੀਆਂ ਤੋਂ ਪਰਮਾਤਮਾ ਜਾਂ ਉਸਦੇ ਏਜੰਟਾਂ ਦੇ ਜ਼ੁਲਮ ਦੇ ਖ਼ਿਲਾਫ਼ ਖੜੇ ਹੋਣ ਦਾ ਰਿਵਾਜ ਪ੍ਰਾਪਤ ਕੀਤਾ ਸੀ ।"[4] ਇਹ ਪੂਰੇ ਤੌਰ ਤੇ ਨਵਾਂ ਨਹੀਂ ਹੈ । ਉਨ੍ਹਾਂ ਨੇ ਕਿਹਾ ਕਿਉਂ ਜੋ ਇਹਦੀ ਪ੍ਰੇਰਨਾ ਪੁਨਰ ਜਾਗ੍ਰਿਤੀ ਦੇ ਦਾਰਸ਼ਨਿਕਾਂ ਅਤੇ ਅਠਾਰ੍ਹਵੀਂ ਸਦੀ ਦੇ ਮਾਨਵਵਾਦੀ ਦਾਰਸ਼ਨਿਕਾਂ ਤੋਂ ਮਿਲੀ ਹੈ । ਉਨ੍ਹਾਂ ਦਿਨਾਂ ਵਿਚ ਉਨ੍ਹਾਂ ਲਈ ਬੰਦੇ ਦਾ ਪ੍ਰਕ੍ਰਿਤੀ ਨਾਲ ਸੰਬੰਧ ਲੱਭਣਾ ਔਖਾ ਸੀ । ਆਧੁਨਿਕ ਗਿਆਨ ਨੇ ਉਹ ਔਕੜ ਦੂਰ ਕਰ ਛੱਡੀ ਹੈ । ਮਾਨਵਵਾਦ ਹੁਣ ਜੜ੍ਹ ਤਕ ਪਹੁੰਚ ਸਕਦਾ ਹੈ ਅਤੇ ਇਸੇ ਲਈ ਉਨ੍ਹਾਂ ਨੇ ਆਪਣੇ ਮਾਨਵਵਾਦ ਨੂੰ ਮੂਲ ਪ੍ਰੀਵਰਤਨਸ਼ੀਲ ਮਾਨਵਵਾਦ ਕਿਹਾ ਹੈ ।

ਮੂਲ ਪ੍ਰੀਵਰਤਨਸ਼ੀਲ ਮਾਨਵਵਾਦ ਦਾ ਸਫ਼ਰ ਕੋਈ ਆਸਾਨ ਨਹੀਂ ਸੀ । ਰਾਏ ਨੂੰ ਬਹੁਤ ਸਾਰੇ ਉਹ ਵਿਚਾਰ ਤਿਆਗਣੇ ਪਏ ਜੋ ਉਨ੍ਹਾਂ ਨੇ ਆਪਣੇ ਜੀਵਨ ਦੇ ਕਮਿਊਨਿਸਟ ਪੱਖ ਦੇ ਦਿਨਾਂ ਵਿਚ ਸਵੀਕਾਰ ਲਏ ਸਨ । ਇਹ ਸਫ਼ਰ ਵਿਚਾਰਾਂ ਦੇ ਖੇਤਰ ਵਿਚ ਇਕ ਸਾਹਸੀ ਕਾਰਜ ਵਾਂਗ ਸੀ । ਰਾਹ ਵਿਚ ਨਾ ਕੋਈ ਦਿਸ਼ਾ ਸੰਕੇਤ ਸਨ ਅਤੇ ਨਾ ਹੀ ਕੋਈ ਆਗੂ । ਬਹੁਤ ਸਾਰੇ ਕਮਿਊਨਿਸਟ ਕਮਿਊਨਿਜ਼ਮ ਤੋਂ ਛਿਥੇ ਪੈ ਕੇ ਧਰਮ ਦੀ ਸ਼ਰਨ ਵਿਚ ਆਏ ਸਨ, ਕਈ ਆਜ਼ਾਦ ਖ਼ਿਆਲੀ ਜਾਂ ਕੌਮੀਅਤ ਵੱਲ ਪਰਤੇ ਸਨ । ਰਾਏ ਲਈ ਵੀ ਉਹ ਰਾਹਾਂ ਖੁਲ੍ਹੀਆਂ ਸਨ । ਪਰ ਪਿੱਛੇ ਪਰਤਣ ਦੀ ਥਾਂ ਉਨ੍ਹਾਂ ਨੇ ਅੱਗੇ ਵਧਣ ਦਾ ਫ਼ੈਸਲਾ ਕੀਤਾ । ਉਨ੍ਹਾਂ ਨੇ ਕਮਿਊਨਿਜ਼ਮ ਤੋਂ ਅੱਗੇ ਜਾ ਕੇ ਮੂਲ ਪ੍ਰੀਵਰਤਨਸ਼ੀਲ ਮਾਨਵਵਾਦ ਲੱਭਿਆ । ਆਪਣੇ ਆਪ ਸ਼ਾਇਦ ਰਾਏ ਇਸ ਨੂੰ ਛੇਤੀ ਹੀ ਪੂਰਾ ਕਰ ਲੈਂਦੇ, ਉਨ੍ਹਾਂ ਨੇ ਜੋ ਜ਼ਰੂਰੀ ਸਾਧਨ ਸੀ, ਕੁਦਰਤੀ ਅਤੇ ਸਮਾਜੀ ਵਿਗਿਆਨ ਦੇ ਦਰਸ਼ਨ ਦਾ ਅਧਿਅਨ ਪ੍ਰਾਪਤ ਕਰ ਲਿਆ ਸੀ । ਪਰ ਉਨ੍ਹਾਂ ਨੂੰ ਆਪਣੇ ਨਾਲ ਕੰਮ ਕਰਨ ਵਾਲਿਆਂ, ਦੋਸਤਾਂ ਅਤੇ ਉਨ੍ਹਾਂ ਦੇ ਚਾਹੁੰਣ ਵਾਲਿਆਂ ਦੇ ਇਕ ਬਹੁਤ ਵੱਡੇ ਘੇਰੇ ਨੂੰ ਵੀ ਨਾਲ ਲੈ ਕੇ ਚਲਣਾ ਪੈਂਦਾ ਸੀ । ਉਹ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਆਪਣੇ ਨਾਲ ਚਲਾਉਣ ਵਿਚ ਸਫ਼ਲ ਹੋ ਗਏ । ਥੋੜ੍ਹੇ ਜਿਹੇ ਸਾਥੀ ਹੀ ਨਿਖੜੇ । ਉਸ ਦੇ ਲਈ ਲੰਮੀਆਂ ਚੌੜੀਆਂ ਬਹਿਸਾਂ ਅਤੇ ਸ਼ਾਂਤ ਵਿਚਾਰ ਵਟਾਂਦਰੇ ਦੀ ਲੋੜ ਸੀ । ਅਣਗਿਣਤ ਚਿੱਠੀਆਂ ਪੱਤਰੀਆਂ ਅਤੇ ਖੁਲ੍ਹੀਆਂ ਸਭਾਵਾਂ ਵਿਚ ਹੋਈਆਂ ਗੱਲਾਂ ਤੋਂ ਇਲਾਵਾ ਦੇਹਰਾਦੂਨ ਵਿਚ ਗਰਮੀਆਂ ਦੇ ਦੋ ਕੈਂਪ ਕੇਵਲ ਇਸੇ ਕੰਮ ਲਈ ਲਾਏ ਗਏ ।

ਰਾਏ ਸਿਆਸਤ ਤੋਂ ਛੁੱਟੀ ਪਾ ਕੇ ਦੇਹਰਾਦੂਨ ਵਿਚ ਵਸਣ ਅਤੇ ਪੜ੍ਹਾਈ ਲਿਖਾਈ ਵਿਚ ਰੁਝਣ ਲਈ ਬੇਚੈਨ ਸਨ । ਪਰ ਸਿਆਸਤ ਨੇ ਉਨ੍ਹਾਂ ਨੂੰ ਨਾ ਛੱਡਿਆ । 1946 ਵਿਚ ਆਰ. ਡੀ. ਪੀ. ਨੇ ਸੂਬਾਈ ਅਸੰਬਲੀਆਂ ਦੀਆਂ ਚੋਣਾਂ ਲੜਨ ਦਾ ਫ਼ੈਸਲਾ

ਕੀਤਾ । ਰਾਏ ਨੂੰ ਇਨ੍ਹਾਂ ਚੋਣਾਂ ਦੀ ਮੁਹਿੰਮ ਨੂੰ ਜਥੇਬੰਦ ਕਰਨ ਅਤੇ ਇਸਦੀ ਅਗਵਾਈ ਕਰਨ ਲਈ ਬਹੁਤ ਕੰਮ ਕਰਨਾ ਪਿਆ । ਉਸੇ ਵਰ੍ਹੇ ਸੱਤਾ ਦੇ ਪ੍ਰੀਵਰਤਨ ਬਾਰੇ ਵੀ ਗੰਭੀਰ ਚਰਚਾ ਸ਼ੁਰੂ ਹੋ ਗਈ । ਰਾਏ ਨੂੰ ਇਹ ਚਿੰਤਾ ਸੀ ਕਿ ਤਾਕਤ ਲੋਕਾਂ ਨੂੰ ਸੌਂਪੀ ਜਾਵੇ ਨਾ ਕਿ ਉਨ੍ਹਾਂ ਸਿਆਸੀ ਪਾਰਟੀਆਂ ਨੂੰ ਜੋ ਉਨ੍ਹਾਂ ਦੀ ਨੁਮਾਇੰਦਗੀ ਦਾ ਦਮ ਭਰਦੀਆਂ ਹਨ । ਉਹ ਬਰਤਾਨਵੀ ਸਰਕਾਰ ਨੂੰ ਆਪਣੇ ਦ੍ਰਿਸ਼ਟੀਕੋਣ ਵੱਲ ਮੋੜਨ ਵਿਚ ਅਸਫ਼ਲ ਰਹੇ ਅਤੇ ਨਾ ਹੀ ਉਹ ਇਸਦੇ ਲਈ ਜ਼ਰੂਰੀ ਲੋਕ ਜਥੇਬੰਦੀ ਹੀ ਕਰ ਸਕੇ । ਅਗਸਤ 1947 ਵਿਚ ਆਜ਼ਾਦੀ ਮਿਲਣ ਅਤੇ ਦਸੰਬਰ 1948 ਵਿਚ ਆਰ. ਡੀ. ਪੀ. ਦੇ ਟੁੱਟਣ ਪਿਛੋਂ ਲੱਗਦਾ ਸੀ ਕਿ ਉਹ ਸਮਾਂ ਆ ਗਿਆ ਹੈ ਜਦ ਉਹ ਸਿਆਸਤ ਵਲ ਪਿੱਠ ਮੋੜ ਸਕਦੇ ਹਨ । ਪਰ ਫਿਰ ਉਹ ਸਿਆਸਤ ਤੋਂ ਪੂਰੀ ਤਰ੍ਹਾਂ ਨਾਲ ਨਾ ਟੁੱਟ ਸਕੇ । ਕਦੀ ਕਦੀ ਸਿਆਸੀ ਮਸਲੇ ਉਠ ਖੜੇ ਹੁੰਦੇ ਹਨ ਜਿਨ੍ਹਾਂ ਬਾਰੇ ਉਨ੍ਹਾਂ ਨੂੰ ਆਪਣੀ ਸਫ਼ਾਈ ਦੇਣੀ ਪੈਂਦੀ । ਵਾਸਤਵ ਵਿਚ ਪਾਰਟੀ ਟੁੱਟਣ ਪਿਛੋਂ ਉਨ੍ਹਾਂ ਦੇ ਸਮੇਂ ਅਤੇ ਸ਼ਕਤੀ ਦੀ ਬਹੁਤੀ ਮੰਗ ਰਹਿੰਦੀ ਸੀ ਕਿਉਂਕਿ ਖ਼ਿਆਲ ਹੁੰਦਾ ਸੀ ਕਿ ਹੁਣ ਸਿਆਸੀ ਮਸਲਿਆਂ ਉਤੇ ਉਨ੍ਹਾਂ ਦੇ ਵਿਚਾਰ ਬਹੁਤੇ ਨਿਰਪੱਖ ਅਤੇ ਸਵਾਰਥ ਬਾਰੇ ਹੋਣਗੇ । ਉਹ ਕੌਮੀ ਅਤੇ ਕੌਮਾਂਤਰੀ ਮਸਲਿਆਂ ਉਤੇ ਆਪਣੇ ਪੱਤਰ ਜਿਸਦਾ ਨਾਂ ਬਦਲ ਕੇ ਮੂਲ ਪ੍ਰੀਵਰਤਨਸ਼ੀਲ ਮਾਨਵਵਾਦੀ ਕਰ ਦਿਤਾ ਗਿਆ ਸੀ, ਵਿਚ ਅਤੇ ਅੰਗਰੇਜ਼ੀ ਅਤੇ ਅਮਰੀਕੀ ਪੱਤਰਾਂ ਵਿਚ ਬਹੁਤ ਕੁਝ ਲਿਖਦੇ ਸਨ । ਉਨ੍ਹਾਂ ਦੇ ਲੇਖਾਂ ਦੀ ਦੇਸ਼ ਅਤੇ ਪ੍ਰਦੇਸ਼ਾਂ ਵਿਚ ਬਹੁਤ ਸ਼ਲਾਘਾ ਹੋਈ ।

ਉਨ੍ਹਾਂ ਦੀ ਬਾਅਦ ਦੀ ਵਿਚਾਰਧਾਰਾ ਵਿਚ ਦੋ ਨੁਕਤੇ ਹਨ ਜਿਨ੍ਹਾਂ ਦਾ ਖ਼ਾਸ ਜ਼ਿਕਰ ਕਰਨਾ ਜ਼ਰੂਰੀ ਹੈ । ਇਕ ਤਾਂ ਉਨ੍ਹਾਂ ਦਾ ਬਿਨਾਂ ਪਾਰਟੀ ਦੀ ਸਿਆਸਤ ਉਤੇ ਜ਼ੋਰ ਦੇਣਾ ਹੈ । ਰਾਏ ਦੇ ਵਿਚਾਰ ਅਨੁਸਾਰ ਪਾਰਟੀਆਂ ਸੱਤਾ ਹਥਿਆਉਣ ਵਿਚ ਰੁੱਝ ਜਾਂਦੀਆਂ ਹਨ ਕਿਉਂ ਜੋ ਉਹ ਸੋਚਦੀਆਂ ਹਨ ਕਿ ਸੱਤਾ ਪ੍ਰਾਪਤ ਕੀਤੇ ਬਿਨਾਂ ਕੁਝ ਨਹੀਂ ਹੋ ਸਕਦਾ । ਤਾਕਤ ਉਤੇ ਕਬਜ਼ਾ ਕਰਨਾ ਹੀ ਫਿਰ ਉਨ੍ਹਾਂ ਦਾ ਇਕ ਮੰਤਵ ਹੋ ਜਾਂਦਾ ਹੈ ਅਤੇ ਉਸਨੂੰ ਹਾਸਲ ਕਰਨ ਲਈ ਉਹ ਕੁਝ ਵੀ ਕਰਨ ਨੂੰ ਤਿਆਰ ਹੋ ਜਾਂਦੀਆਂ ਹਨ । ਰਾਏ ਨੇ ਲਿਖਿਆ, "ਅਨੁਭਵ ਰਾਹੀਂ ਇਹ ਪਤਾ ਲੱਗ ਚੁੱਕਿਆ ਹੈ ਕਿ ਪਿਛੜੀ ਹੋਈ ਸਿਆਸਤ ਅਤੇ ਮੂੜ੍ਹਤਾ ਕਰਕੇ ਹਰ ਪ੍ਰਣਾਲੀ ਦਾ ਗ਼ਲਤ ਇਸਤੇਮਾਲ ਕੀਤਾ ਜਾ ਸਕਦਾ ਹੈ । ਕਿਸ ਤਰ੍ਹਾਂ ਇਕ ਖ਼ਾਸ ਪਾਰਟੀ ਦੇ ਨਾਲ ਸੰਬੰਧ ਰਖਣ ਵਾਲੇ ਲੋਕੀਂ ਸੰਦੇਹ ਜਨਕ ਚਰਿੱਤਰ ਵਾਲੇ ਹੁੰਦੇ ਹੋਏ ਵੀ ਉੱਚੇ ਉੱਚੇ ਅਹੁਦਿਆਂ ਉਤੇ ਪਹੁੰਚ ਜਾਂਦੇ ਹਨ ਅਤੇ ਜਨਤਾ ਦਾ ਵਿਸ਼ਵਾਸ ਵੀ ਪ੍ਰਾਪਤ ਕਰ ਲੈਂਦੇ ਹਨ । ਪਾਰਟੀ ਹਮੇਸ਼ਾਂ ਉਨ੍ਹਾਂ ਲੋਕਾਂ ਨੂੰ ਮਹੱਤਵ ਦਿੰਦੀ ਹੈ ਜਿਹੜੇ ਤਾਕਤ ਹਥਿਆਉਣ ਵਿਚ ਉਸ ਦੀ ਮੱਦਦ ਕਰ ਸਕਣ । ਉਹ ਸਮਝ ਆਦਿ ਗੁਣ ਜਾਂ ਚਰਿੱਤਰ ਦੀ ਉਚਾਈ ਨਹੀਂ ਤੱਕਦੀਆਂ । ਇਸਦਾ ਨਤੀਜਾ ਇਹ ਹੁੰਦਾ ਹੈ ਕਿ ਪਾਰਟੀਆਂ ਅਕਸਰ ਉਨ੍ਹਾਂ ਲੋਕਾਂ ਦੀ ਨਿੱਜੀ ਹਵੱਸ

ਪੂਰੀ ਕਰਦੀਆਂ ਹਨ ਜਿਹੜੇ ਤਾਕਤ ਦੇ ਭੁੱਖੇ ਹੁੰਦੇ ਹਨ ਅਤੇ ਤਾਕਤ ਪ੍ਰਾਪਤ ਕਰਨ ਲਈ ਜਾਂ ਮਾਇਆ ਲਈ ਤਾਕਤ ਪਿੱਛੇ ਭੱਜਦੇ ਹਨ ।"[5]

ਇਸ ਬਹਿਸ ਤੋਂ ਉਹ ਤਾਕਤ ਦੇ ਇਕੋ ਥਾਂ ਹੋ ਜਾਣ ਦੇ ਪ੍ਰਸ਼ਨ ਬਾਰੇ ਅਤੇ ਕਿਸੇ ਅਜਿਹੀ ਸਮਾਜਿਕ ਵਿਵਸਥਾ ਬਾਰੇ ਸੋਚਣ ਲਗੇ ਜਿਸ ਵਿਚ ਕਿ ਸਿਆਸੀ ਅਤੇ ਆਰਥਿਕ ਤਾਕਤ ਵਿਕੇਂਦ੍ਰਿਤ ਹੋਵੇ । ਅਖ਼ੀਰ ਵਿਚ ਉਨ੍ਹਾਂ ਨੇ ਲਿਖਿਆ, "ਜਦ ਤਕ ਰਾਜਨੀਤੀ ਦਾ ਮਕਸਦ ਤਾਕਤ ਹਥਿਆਉਣਾ ਹੈ ਤਦ ਤਕ ਅਸੀਂ ਪਾਰਟੀਆਂ ਤੋਂ ਬਿਨਾਂ ਨਹੀਂ ਰਹਿ ਸਕਦੇ । ਪਰ ਜੇਕਰ ਅਸੀਂ ਤਾਕਤ ਖੋਹਣਾ ਨਾ ਚਾਹੀਏ ਤਦ ਅਸੀਂ ਅਜਿਹੀ ਰਾਜਨੀਤੀ ਵਰਤ ਸਕਦੇ ਹਾਂ ਜਿਸ ਵਿਚ ਪਾਰਟੀਆਂ ਨਾ ਹੋਣ । ਜੇਕਰ ਪਾਰਟੀ ਨਾ ਹੋਵੇ, ਤਾਕਤ ਸੌਂਪਣ ਦੀ ਗੱਲ ਮੁੱਕ ਜਾਂਦੀ ਹੈ ਅਤੇ ਉਸਦੇ ਨਾਲ ਹੀ ਤਾਕਤ ਦੇ ਕੇਂਦਰੀਕਰਨ ਲਈ ਸੰਵਿਧਾਨ ਵਲੋਂ ਦਿੱਤੀ ਗਈ ਮੰਨਜ਼ੂਰੀ ਵੀ ਖ਼ਤਮ ਹੋ ਜਾਂਦੀ ਹੈ । ਅਸੀਂ ਵਿਅਕਤੀ ਦੀ ਆਜ਼ਾਦੀ ਨੂੰ ਖ਼ਤਮ ਕੀਤੇ ਬਿਨਾਂ ਇਕ ਅਜਿਹਾ ਸਮਾਜ ਹੋਂਦ ਵਿਚ ਲਿਆ ਸਕਦੇ ਹਾਂ ਜਿਥੇ ਕਿ ਸਮਾਜ ਵਲੋਂ ਮੰਨੀ ਜਾਣ ਵਾਲੀ ਆਜ਼ਾਦੀ ਭਲਾਈ ਦੇ ਕੰਮ ਅਤੇ ਖ਼ੁਸ਼ਹਾਲੀ ਵਾਸਤਵ ਵਿਚ ਉਸ ਸਮਾਜ ਦੇ ਆਦਮੀ ਔਰਤਾਂ ਵਲੋਂ ਮਾਣੀ ਜਾਣ ਵਾਲੀ ਆਜ਼ਾਦੀ, ਭਲਾਈ ਦੇ ਕੰਮ ਅਤੇ ਖ਼ੁਸ਼ਹਾਲੀ ਦਾ ਕੁਲ ਜਮਾ ਹੋਵੇਗੀ ।"[6]

ਦੂਜਾ ਰਾਏ ਵਲੋਂ ਦੱਸਿਆ ਗਿਆ ਕਿ ਇਨਕਲਾਬ ਦਾ ਇਕ ਨਵਾਂ ਢੰਗ ਹੈ । ਇਸਦੀ ਚਰਚਾ ਉਨ੍ਹਾਂ ਨੇ 1946 ਵਿਚ ਦੇਹਰਾਦੂਨ ਵਿਚ ਲਾਏ ਗਏ ਇਕ ਸਿੱਖਿਆ ਕੈਂਪ ਵਿਚ ਕੀਤੀ ਸੀ । ਇਸਦਾ ਨਾਂ ਉਨ੍ਹਾਂ ਨੇ ਰਖਿਆ ਸੀ "ਸਹਿਮਤੀ ਨਾਲ ਇਨਕਲਾਬ ਜਾਂ ਉਕਸਾਹਟ ਨਾਲ ।" ਉਨ੍ਹਾਂ ਨੇ ਕਿਹਾ ਕਿ ਇਨਕਲਾਬ ਜ਼ਰੂਰੀ ਹੈ ਪਰ ਇਹ ਹਥਿਆਰ-ਬੰਦ ਜੱਥੇਬੰਦੀ ਦੇ ਪੁਰਾਣੇ ਤਰੀਕੇ ਨਾਲ ਨਹੀਂ ਆ ਸਕਦਾ । ਕਿਉਂਕਿ ਆਧੁਨਿਕ ਦੇਸ਼ਾਂ ਦੀ ਫ਼ੌਜੀ ਤਾਕਤ ਬਹੁਤ ਜ਼ੋਰਦਾਰ ਹੈ । ਇਸ ਲਈ ਕੋਈ ਨਵੀਂ ਰਾਹ ਲੱਭਣੀ ਜ਼ਰੂਰੀ ਹੈ । "ਇਹ ਨਵੀਂ ਰਾਹ ਲੋਕਾਂ ਨੂੰ ਉਕਸਾਉਣ ਦੀ ਹੋਵੇਗੀ ਅਤੇ ਇਹ ਸਫ਼ਲ ਵੀ ਰਹੇਗੀ", ਉਹ ਕਹਿਣ ਲੱਗੇ, ਕਿਉਂਕਿ ਹੁਣ ਕੇਵਲ ਮਜ਼ਦੂਰ ਹੀ ਇਨਕਲਾਬ ਨਹੀਂ ਚਾਹੁੰਦੇ ਸਗੋਂ ਸਭ ਲੋਕੀਂ ਹੀ ਚਾਹੁੰਦੇ ਹਨ । ਇਸੇ ਖ਼ਿਆਲ ਤੋਂ ਮੂਲੋਂ ਪ੍ਰੀਵਰਤਨਸ਼ੀਲ ਮਾਨਵਵਾਦ ਦਾ ਸਿਆਸੀ ਰੂਪ ਨਿਸ਼ਚਿਤ ਹੋਇਆ ਜਿਸ ਰਾਹੀਂ ਕਸਬਿਆਂ ਅਤੇ ਪਿੰਡਾਂ ਵਿਚ ਲੋਕ ਸੰਮਤੀਆਂ ਬਣਾ ਕੇ ਉਨ੍ਹਾਂ ਤੋਂ ਸਹਾਇਤਾ ਪ੍ਰਾਪਤ ਕਰਨ ਅਤੇ ਆਪਣੇ ਅਧਿਕਾਰ ਜਿਤਾਉਣ ਦਾ ਕੰਮ ਲਿਆ ਜਾਵੇ ਅਤੇ ਇਹੀ ਸੰਮਤੀਆਂ ਸਮਾਂ ਪੈਣ ਤੇ ਉਸ ਵਿਕੇਂਦ੍ਰਿਤ ਸੱਤਾ ਦਾ ਰੂਪ ਧਾਰਨ ਕਰ ਲੈਣਗੀਆਂ । ਇਸ ਕੈਂਪ ਤੇ ਹੋਈ ਬਹਿਸ ਪ੍ਰਗਤੀਸ਼ੀਲ ਮਾਨਵਵਾਦ ਦੇ ਵਿਕਾਸ ਦਾ ਆਧਾਰ ਬਣੀ । ਇਸ ਬਹਿਸ ਵਿਚ ਰਾਏ ਦੀ ਦੇਣ ਇਕ ਪੁਸਤਕ 'ਨਵੀਂ ਵਿਓਂਤ' ਵਿਚ ਇਕੱਠੇ ਕਰਕੇ ਕਲਕੱਤਾ ਦੇ ਰਿਨੇਸੇਂਸ-ਪ੍ਰਕਾਸ਼ਨ ਰਾਹੀਂ ਛਾਪੇ ਗਏ ਹਨ ।

ਪ੍ਰਗਤੀਸ਼ੀਲ ਮਾਨਵਵਾਦ ਰਾਏ ਨੂੰ ਗਾਂਧੀ ਅਤੇ ਉਨ੍ਹਾਂ ਦੀ ਵਿਚਾਰ ਪ੍ਰਣਾਲੀ ਦੇ ਬਹੁਤ ਨੇੜੇ ਲੈ ਆਇਆ। ਹੁਣ ਉਨ੍ਹਾਂ ਦੋਹਾਂ ਵਿਚ ਕਈ ਗੱਲਾਂ ਮਿਲਣ ਲਗ ਪਈਆਂ। ਦੋਵੇਂ ਵਿਅਕਤੀ ਨੂੰ ਸਾਮਾਜਿਕ ਵਿਚਾਰ ਅਤੇ ਕਰਮ ਦਾ ਵਿਚਕਾਰਲਾ ਨੁਕਤਾ ਮੰਨਦੇ ਹਨ। ਦੋਵੇਂ ਸਿਆਸੀ ਅਤੇ ਆਰਥਿਕ ਤਾਕਤ ਨੂੰ ਵਿਕੇਂਦ੍ਰਿਤ ਕਰਨ ਦੇ ਹੱਕ ਵਿਚ ਹਨ ਅਤੇ ਦੋਵੇਂ ਸਿਆਸਤ ਨੂੰ ਸਾਫ ਕਰਨ ਲਈ ਪਾਰਟੀ ਬਾਰੇ ਪ੍ਰਜਾਤੰਤਰ ਦੀ ਸਲਾਹ ਦਿੰਦੇ ਹਨ। ਫਿਰ ਵੀ ਕੁਝ ਬੁਨਿਆਦੀ ਮੱਤਭੇਦ ਹਨ। ਰਾਏ ਭੌਤਿਕਵਾਦੀ ਅਤੇ ਬੁੱਧੀਜੀਵੀ ਸਨ ਜਦ ਕਿ ਗਾਂਧੀ ਜੀ ਅਧਿਆਤਮਵਾਦੀ ਸਨ ਅਤੇ ਆਪਣੀ ਅੰਤਰ ਆਤਮਾ ਦੀ ਆਵਾਜ਼ ਵਿਚ ਬਹੁਤਾ ਵਿਸ਼ਵਾਸ ਰੱਖਦੇ ਸਨ। ਇਸ ਦੇ ਬਾਵਜੂਦ ਕੁਝ ਠੋਸ ਕੰਮਾਂ ਨੂੰ ਇਕੱਠੇ ਕਰਨ ਵਿਚ ਇਨ੍ਹਾਂ ਮੱਤਭੇਦਾਂ ਨੇ ਕੋਈ ਰੁਕਾਵਟ ਨਹੀਂ ਪਾਈ। ਬਾਅਦ ਦੇ ਕੁਝ ਵਰ੍ਹਿਆਂ ਵਿਚ ਮਹਾਤਮਾ ਗਾਂਧੀ ਦੇ ਸਰਵੋਦੈ ਚੇਲਿਆਂ ਅਤੇ ਪ੍ਰਗਤੀਸ਼ੀਲ ਮਾਨਵਵਾਦੀਆਂ ਵਿਚ ਇਸ ਭਾਂਤ ਦਾ ਕੁਝ ਸਾਂਝਾ ਕੰਮ ਵਿਕਾਸ ਕਰ ਗਿਆ ਸੀ।

ਗਾਂਧੀ ਜੀ ਬਾਰੇ ਰਾਏ ਦੇ ਆਪਣੇ ਵਿਚਾਰ ਵੀ ਪਿਛਲੇ ਦੋ ਕੁ ਵਰ੍ਹਿਆਂ ਵਿਚ ਬਹੁਤ ਬਦਲ ਗਏ ਸਨ। ਗਾਂਧੀ ਜੀ ਦੀ ਲਗਾਤਾਰ ਆਲੋਚਨਾ ਕਰਨ ਵਾਲੇ ਰਾਏ ਆਜਾਦੀ ਮਿਲਣ ਤੇ ਗਾਂਧੀ ਜੀ ਦੇ ਸੱਤਾ ਤੋਂ ਮੂੰਹ ਮੋੜਨ ਅਤੇ ਧਾਰਮਿਕ ਸਮੱਸਿਆ ਨੂੰ ਸੁਲਝਾਉਣ ਲਈ ਉਨ੍ਹਾਂ ਦੇ ਇਕੱਲੇ ਹੀ ਬੰਗਾਲ ਤੁਰ ਪੈਣ ਤੋਂ ਬਹੁਤ ਪ੍ਰਭਾਵਿਤ ਹੋਏ ਸਨ। ਉਨ੍ਹਾਂ ਨੇ ਮਹਿਸੂਸ ਕਰ ਲਿਆ ਸੀ ਕਿ ਗਾਂਧੀ ਜੀ ਇਕ ਬਹੁਤ ਵੱਡੀ ਨੈਤਿਕ ਤਾਕਤ ਹਨ। ਗਾਂਧੀ ਜੀ ਦੀ ਹੱਤਿਆ ਦੀ ਖ਼ਬਰ ਸੁਣ ਕੇ ਰਾਏ ਨੂੰ ਬਹੁਤ ਧੱਕਾ ਪਹੁੰਚਿਆ ਸੀ। ਉਨ੍ਹਾਂ ਕੋਲ ਇਹ ਖ਼ਬਰ ਉਦੋਂ ਪਹੁੰਚੀ ਜਦ ਉਹ ਕਲਕੱਤੇ ਇਕ ਸਭਾ ਵਿਚ ਬੋਲ ਰਹੇ ਸਨ। ਉਹ ਆਪਣਾ ਭਾਸ਼ਣ ਜਾਰੀ ਨਾ ਰੱਖ ਸਕੇ ਅਤੇ ਗਾਂਧੀ ਜੀ ਨੂੰ ਛੋਟੀ ਜਿਹੀ ਸ਼ਰਧਾਂਜਲੀ ਭੇਂਟ ਕਰਕੇ ਉਨ੍ਹਾਂ ਨੇ ਸਭਾ ਭੰਗ ਕਰ ਦਿੱਤੀ। ਉਸ ਦੇ ਬਾਅਦ ਉਨ੍ਹਾਂ ਨੇ 'ਇੰਡੀਪੈਂਡੈਂਟ ਇੰਡੀਆ' ਦੇ ਪੰਨਿਆਂ ਰਾਹੀਂ ਗਾਂਧੀ ਜੀ ਦੀ ਉਹ ਗੱਲ ਚੇਤੇ ਕਰਾਈ ਕਿ ਲਕਸ਼ ਪ੍ਰਾਪਤੀ ਲਈ ਗ਼ਲਤ ਸਾਧਨਾਂ ਦਾ ਚੁਣਨਾ ਉਚਿਤ ਨਹੀਂ ਹੈ।

ਇਸ ਕਾਲ ਵਿਚ ਰਾਏ ਨੇ ਕਈ ਪੁਸਤਕਾਂ ਲਿਖੀਆਂ ਅਤੇ ਛਾਪੀਆਂ। ਉਨ੍ਹਾਂ ਵਿਚੋਂ ਸਭ ਤੋਂ ਜ਼ਰੂਰੀ ਉਨ੍ਹਾਂ ਦੀ ਦੋ ਭਾਗਾਂ ਵਿਚ ਲਿਖੀ ਹੋਈ ਪੁਸਤਕ "ਤਰਕ ਰੋਮਾਂਸਵਾਦ ਅਤੇ ਇਨਕਲਾਬ" Reason Romanticism and Revolution ਹੈ। ਇਸ ਦਾ ਪਹਿਲਾ ਭਾਗ ਫ਼ਰਵਰੀ 1953 ਵਿਚ ਛੱਪ ਗਿਆ ਸੀ ਅਤੇ ਦੂਜਾ ਉਨ੍ਹਾਂ ਦੀ ਮੌਤ ਤੋਂ ਇਕ ਵਰ੍ਹਾ ਪਿਛੋਂ ਛਪਿਆ ਸੀ। ਇਸ ਦੇ ਵਿਚ ਰਾਏ ਦੀ ਵਿਚਾਰਧਾਰਾ ਦਾ ਨਿਚੋੜ ਹੈ ਅਤੇ ਇਹ ਰਾਏ ਦੇ ਪ੍ਰਗਤੀਸ਼ੀਲ ਮਾਨਵਵਾਦ ਦੇ ਦਰਸ਼ਨ ਨੂੰ ਸਿਧਾਂਤਕ ਆਧਾਰ ਦਿੰਦਾ ਹੈ। ਚੀਨ ਦੇ ਉਤੇ ਰਾਏ ਦੀ ਪਹਿਲੀ

ਪੁਸਤਕ 'ਰੈਵੋਲਿਊਸ਼ਨ ਐਂਡ ਕਾਊਂਟਰ ਇਨ ਚਾਈਨਾ' 1946 ਵਿਚ ਛਪੀ। ਇਹ 1930 ਵਿਚ ਲਿਖੀ ਗਈ ਸੀ ਪਰ ਕਈ ਕਾਰਨਾਂ ਕਰਕੇ ਅਣਛਪੀ ਪਈ ਰਹੀ। ਫਿਰ ਇਹ ਇਸ ਦੇ ਵਿਚ ਇਕ ਦੋ ਅਧਿਆਏ ਹੋਰ ਜੋੜ ਕੇ ਛਾਪੀ ਗਈ ਤਾਂ ਜੋ ਬਿਲਕੁਲ ਸਮਕਾਲੀ ਹੋ ਸਕੇ। 'ਰੂਸੀ ਇਨਕਲਾਬ' 1947 ਵਿਚ ਛਪੀ। ਇਸ ਵਿਚ ਮੂਲ ਰੂਪ ਵਿਚ ਜੰਗ ਦੇ ਦਿਨਾਂ ਵਿਚ ਲਿਖੇ ਗਏ ਲੇਖ ਇਕੱਠੇ ਕੀਤੇ ਗਏ ਸਨ। ਰਾਏ ਨੇ ਇਸ ਕਾਲ ਵਿਚ ਆਪਣੇ 'ਸੰਸਮਰਣ' ਵੀ ਲਿਖੇ। ਇਨ੍ਹਾਂ ਨੂੰ ਇਕੱਠਿਆਂ ਕਰਕੇ 1964 ਵਿਚ 'ਐਮ. ਐਨ ਰਾਏ ਦੇ ਸੰਸਮਰਣ' ਦੇ ਨਾਂ ਹੇਠ ਛਾਪਿਆ ਗਿਆ। ਉਨ੍ਹਾਂ ਵਰ੍ਹਿਆਂ ਵਿਚ ਕਈ ਸਿਆਸੀ ਪੁਸਤਕਾਂ ਵੀ ਛਾਪੀਆਂ ਗਈਆਂ।

ਸਾਹਿੱਤਕ ਕੰਮ ਵਿਚ ਅਤੇ ਪ੍ਰਗਤੀਸ਼ੀਲ ਮਾਨਵਵਾਦੀ ਲਹਿਰ ਦੇ ਵਿਕਾਸ ਵਿਚ ਜ਼ੋਰਾਂ ਨਾਲ ਰੁੱਝੇ ਹੋਣ ਕਰਕੇ ਰਾਏ ਨੂੰ ਆਰਾਮ ਦੀ ਲੋੜ ਸੀ। ਉਹ ਜੂਨ 1952 ਵਿਚ ਆਰਾਮ ਕਰਨ ਲਈ ਮਸੂਰੀ ਗਏ। ਏਲੇਨ ਰਾਏ ਵੀ ਉਨ੍ਹਾਂ ਦੇ ਨਾਲ ਸੀ। 11 ਜੂਨ ਨੂੰ ਉਹ ਹਮੇਸ਼ਾਂ ਵਾਂਗ ਆਪਣੀ ਸਵੇਰ ਦੀ ਸੈਰ ਲਈ ਗਏ। ਪਹਾੜੀ ਰਸਤੇ ਉਤੋਂ ਦੀ ਆਉਂਦੇ ਹੋਏ ਰਾਏ ਠੋਕਰ ਖਾ ਕੇ ਡਿੱਗ ਪਏ ਅਤੇ ਪਹਾੜ ਤੋਂ ਕੋਈ ਪੰਜਾਹ ਫ਼ੁਟ ਥੱਲੇ ਜਾ ਡਿੱਗੇ। ਉਨ੍ਹਾਂ ਨੂੰ ਬਹੁਤ ਸੱਟਾਂ ਲੱਗੀਆਂ ਅਤੇ ਉਨ੍ਹਾਂ ਨੂੰ ਕਈ ਹਫ਼ਤੇ ਤਕ ਬਿਸਤਰੇ ਵਿਚ ਰਹਿਣਾ ਪਿਆ। ਜਾਣਕਾਰ ਡਾਕਟਰੀ ਇਲਾਜ ਅਤੇ ਉਨ੍ਹਾਂ ਦੀ ਪਤਨੀ ਦੀ ਸੇਵਾ ਵਜੋਂ ਉਹ ਮੁੜ ਠੀਕ ਹੋ ਗਏ। ਉਹ ਦੇਹਰਾਦੂਨ ਪਰਤ ਆਏ ਅਤੇ ਆਪਣਾ ਕੰਮ ਸ਼ੁਰੂ ਕਰਨ ਬਾਰੇ ਸੋਚਣ ਲੱਗੇ। ਪਰ ਦਿਮਾਗ਼ੀ ਦੌਰੇ ਦੇ ਕਾਰਨ ਉਨ੍ਹਾਂ ਦਾ ਪੂਰੀ ਤਰ੍ਹਾਂ ਨਾਲ ਠੀਕ ਹੋਣਾ ਵਿਚੇ ਰਹਿ ਗਿਆ। ਵਰ੍ਹੇ ਦੇ ਅਖ਼ੀਰ ਤਕ ਉਹ ਫਿਰ ਵੀ ਠੀਕ ਹੋ ਗਏ ਅਤੇ "ਰੈਡੀਕਲ ਹਿਊਮਨਿਜ਼ਮ" ਲਿਖਣ ਲੱਗੇ ਅਤੇ ਉਨ੍ਹਾਂ ਨੇ ਆਪਣਾ ਪੱਤਰਾਚਾਰ ਵੀ ਸ਼ੁਰੂ ਕਰ ਦਿੱਤਾ। ਮਈ 1953 ਤਕ ਉਹ ਇੰਨਾ ਠੀਕ ਮਹਿਸੂਸ ਕਰਨ ਲੱਗੇ ਕਿ ਆਪਣੇ ਇਲਾਜ ਅਤੇ ਕਈ ਥਾਵਾਂ ਤੋਂ ਬੋਲਣ ਦੇ ਸੱਦਿਆਂ ਦੇ ਵਾਅਦੇ ਪੂਰੇ ਕਰਨ ਲਈ ਅਮਰੀਕਾ ਜਾਣ ਬਾਰੇ ਸੋਚਣ ਲੱਗੇ। ਪਰ ਅਗਸਤ ਵਿਚ ਉਨ੍ਹਾਂ ਨੂੰ ਇਕ ਹੋਰ ਦਿਮਾਗ਼ੀ ਦੌਰਾ ਪੈ ਗਿਆ। ਇਸ ਨਾਲ ਦੇਸ਼ ਤੇ ਵਿਦੇਸ਼ਾਂ ਵਿਚ ਉਨ੍ਹਾਂ ਦੇ ਨਾਲ ਕੰਮ ਕਰਨ ਵਾਲਿਆਂ ਸਾਥੀਆਂ ਅਤੇ ਦੋਸਤਾਂ ਨੂੰ ਬਹੁਤ ਦੁੱਖ ਹੋਇਆ। ਯੌਰਪ ਅਤੇ ਅਮਰੀਕਾ ਵਿਚ ਉਨ੍ਹਾਂ ਦੇ ਦੋਸਤ ਬੜੀ ਰੀਝ ਨਾਲ ਉਨ੍ਹਾਂ ਦੀ ਉਡੀਕ ਕਰ ਰਹੇ ਸਨ। ਉਨ੍ਹਾਂ ਵਿਚੋਂ ਕੁਝ ਉਨ੍ਹਾਂ ਦੇ ਕਮਿਊਨਿਸਟ ਲਹਿਰ ਵੇਲੇ ਦੇ ਪੁਰਾਣੇ ਸਾਥੀ ਸਨ। ਉਹ ਉਨ੍ਹਾਂ ਨੂੰ ਮਿਲਣ ਲਈ ਬੇਚੈਨ ਸਨ ਕਿਉਂ ਜੋ ਉਹ ਉਨ੍ਹਾਂ ਨਾਲ ਆਪਣੇ ਅਨੁਭਵਾਂ ਅਤੇ ਦੁਨੀਆਂ ਦੀਆਂ ਘਟਨਾਵਾਂ ਬਾਰੇ ਵਿਚਾਰ ਵਟਾਂਦਰਾ ਕਰਨਾ ਚਾਹੁੰਦੇ ਸਨ। ਪਰ ਉਹ ਸਭ ਕੁਝ ਤਾਂ ਹੋਣਾ ਹੀ ਨਹੀਂ ਸੀ। ਜਿਉਂ ਜਿਉਂ ਦਿਨ ਪੈਂਦੇ ਗਏ ਉਨ੍ਹਾਂ ਦੀ ਬੀਮਾਰੀ ਵਧਦੀ ਗਈ। ਅਖ਼ੀਰ 25 ਜਨਵਰੀ 1954 ਵਿਚ ਗਣਤੰਤਰ ਦਿਵਸ ਸ਼ੁਰੂ ਹੋਣ ਤੋਂ ਥੋੜ੍ਹਾ ਸਮਾਂ ਪਹਿਲਾਂ ਉਨ੍ਹਾਂ ਦੀ ਮੌਤ ਹੋ ਗਈ।

ਰਾਏ ਦੀ ਮੌਤ ਉਤੇ ਸਭ ਨੇ ਅਫ਼ਸੋਸ ਮਨਾਇਆ। ਉਨ੍ਹਾਂ ਦੇ ਦੋਸਤਾਂ, ਆਲੋਚਕਾਂ, ਭਾਰਤ ਵਿਚ ਵੀ ਅਤੇ ਹੋਰ ਕਈ ਦੇਸ਼ਾਂ ਵਿਚ ਵੀ ਸ਼ੋਕ ਪ੍ਰਗਟ ਕੀਤਾ। 13, ਮੋਹਿਨੀ ਰੋਡ ਉਤੇ ਸ਼ੋਕ ਸੰਦੇਸ਼ ਪਹੁੰਚਣ ਲੱਗੇ। ਬਹੁਤ ਸਾਰੀਆਂ ਸਭਾਵਾਂ ਹੋਈਆਂ ਅਤੇ ਬਹੁਤ ਸਾਰੀਆਂ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ। ਰਾਏ ਦੀ ਮੌਤ ਨਾਲ ਦੇਸ਼ ਨੇ ਇਕ ਬਹੁਤ ਵੱਡਾ ਬੁੱਧੀਜੀਵੀ ਅਤੇ ਆਜ਼ਾਦੀ ਦਾ ਸੱਚਾ ਸਿਪਾਹੀ ਗੁਆ ਦਿੱਤਾ। ਆਜ਼ਾਦੀ ਦੀ ਭਾਲ ਜਿਹੜੀ ਕਿ ਉਨ੍ਹਾਂ ਆਪਣੇ ਜੀਵਨ ਦੇ ਬਹੁਤ ਸ਼ੁਰੂ ਵਿਚ ਆਰੰਭ ਕੀਤੀ ਸੀ, ਹੁਣ ਉਨ੍ਹਾਂ ਦੀਆਂ ਪੁਸਤਕਾਂ ਅਤੇ ਉਨ੍ਹਾਂ ਦੇ ਬਹਾਦਰ ਸਾਥੀਆਂ ਰਾਹੀਂ ਜਾਰੀ ਰੱਖਣੀ ਪਏਗੀ।

# ਹਵਾਲੇ

**ਅਧਿਆਇ** 1

1. ਇਸ ਅਧਿਆਇ ਵਿਚ ਦਿਤੀ ਜਾਣਕਾਰੀ ਸਾਮਰਨ ਰਾਏ ਦੀ ਲਿਖੀ ਪੁਸਤਕ 'ਦੀ ਰੈਸਟਲੈਸ ਬ੍ਰਾਹਮਨ' 'ਤੇ ਆਧਾਰਤ ਹੈ। ਇਸ ਪੁਸਤਕ ਨੂੰ ਅਲਾਈਡ ਪਬਲਿਸ਼ਰਜ਼, ਬੰਬਈ ਨੇ 1970 ਵਿਚ ਪ੍ਰਕਾਸ਼ਤ ਕੀਤਾ।
2. 'ਦੀ ਰੈਸਟਲੈਸ ਬ੍ਰਾਹਮਨ', ਪੰਨਾ 5
3. ਉਹੀ, ਪ੍ਰਸਤਾਵਨਾ
4 ਉਹੀ, ਪੰਨਾ 20
5. ਐਮ. ਐਨ. ਰਾਏ, 'ਦੀ ਮੈਨ ਹੂ ਲੁਕਡ ਅਹੈਡ', ਏ. ਕੇ. ਹਿੰਦੀ, ਪੰਨਾ 8
6. 'ਦੀ ਰੈਸਟਲੈਸ ਬ੍ਰਾਹਮਨ', ਪੰਨਾ 46
7. ਉਹੀ, ਪੰਨਾ 47
8. 'ਐਮ. ਐਨ. ਰਾਏਜ਼ ਮੈਮੋਰੀਜ਼', ਅਲਾਈਡ ਪਬਲਿਸ਼ਰਜ਼, ਨਵੀਂ ਦਿੱਲੀ (1964), ਪੰਨਾ 3
9. 'ਦੀ ਰੈਸਟਲੈਸ ਬ੍ਰਾਹਮਨ', ਪ੍ਰਸਤਾਵਨਾ
10. ਸੀਡੀਸ਼ਨ ਕਮੇਟੀ—1918—ਰੀਪੋਰਟ, ਨਿਊ ਏਜ ਪਬਲਿਸ਼ਰਜ਼, ਕਲਕੱਤਾ-12 (1973), ਪੰਨਾ 66

**ਅਧਿਆਇ** 2

1. 'ਮੈਮੋਰੀਜ਼', ਪੰਨਾ 3
2. 'ਸੀਡੀਸ਼ਨ ਕਮੇਟੀ ਰੀਪੋਰਟ', ਪੰਨਾ 121
3. ਉਹੀ, ਪੰਨਾ 122
4. 'ਮੈਮੋਰੀਜ਼', ਪੰਨਾ 4
5. ਉਹੀ, ਪੰਨਾ 7
6. ਉਹੀ, ਪੰਨਾ 7
7. ਉਹੀ, ਪੰਨਾ 14

**ਅਧਿਆਇ** 3

1. 'ਪੋਲੀਟੀਕਲ ਟ੍ਰਬਲ ਇਨ ਇੰਡੀਆ', 1907-1917, ਜੇਮਜ਼ ਕੈਂਪਬੈਲ ਕੇਰ, ਭਾਰਤੀ ਸੰਸਕਰਣ, ਕਲਕੱਤਾ (1973), ਪੰਨਾ 258
2. 'ਮੈਮੋਰੀਜ਼', ਪੰਨਾ 23
3. 'ਕਮਿਊਨਿਜ਼ਮ ਐਂਡ ਨੈਸ਼ਨੇਲਿਜ਼ਮ ਇਨ ਇੰਡੀਆ', ਜਾਨ ਪੈਟਰਕ ਹੈਥੌਕਸ, ਪ੍ਰਿੰਸਟਨ ਯੂਨੀਵਰਸਿਟੀ ਪ੍ਰੈਸ, ਪ੍ਰਿੰਸਟਨ (1971), ਪੰਨਾ 8
4. 'ਮੈਮੋਰੀਜ਼', ਪੰਨਾ 43
5. ਉਹੀ, ਪੰਨਾ 199
6. ਉਹੀ, ਪੰਨਾ 217
7. ਉਹੀ, ਪੰਨਾ 219

**ਅਧਿਆਇ** 4

1. ਇਹ ਜਾਣਕਾਰੀ 'ਮੈਮੋਰੀਜ਼' 'ਤੇ ਆਧਾਰਿਤ ਹੈ।
2. ਇਨ੍ਹਾਂ ਦੋਵਾਂ ਵਿਸ਼ਿਆਂ ਲਈ 'ਡਾਕੂਮੈਂਟਸ ਆਫ ਦੀ ਹਿਸਟਰੀ ਆਫ ਦੀ ਕਮਿਊਨਿਸਟ ਪਾਰਟੀ ਆਫ ਇੰਡੀਆ, ਭਾਗ I, ਜੀ ਅਧੀਕਾਰੀ ਦੁਆਰਾ ਸੰਪਾਦਿਤ, ਪੰਨੇ 178 ਤੋਂ 188 ਅਤੇ 198 ਤੋਂ 205 ਦੇਖੋ।
3. 'ਮਾਈ ਐਕਸਪੀਰੀਐਨਸਿਜ਼ ਇਨ ਚਾਈਨਾ', ਐਮ. ਐਨ. ਰਾਏ, ਰੀਨੈਨਸਿਜ਼ ਪਬਲਿਸ਼ਿੰਗ ਕੰਪਨੀ ਬੰਬਈ (1938), ਪੰਨਾ 28
4. 'ਮੈਮੋਰੀਜ਼', ਪੰਨਾ 23

**ਅਧਿਆਇ** 5

1. ਇਸ ਅਧਿਆਇ ਦਾ ਪਹਿਲਾ ਭਾਗ 'ਮੈਮੋਰੀਜ਼' 'ਤੇ ਆਧਾਰਿਤ ਹੈ ਅਤੇ ਦੂਜਾ ਮੁੱਖ ਤੌਰ ਤੇ 'ਕਮਿਊਨਿਜ਼ਮ ਇਨ ਇੰਡੀਆ', ਸਰ ਸੀਸਲ ਕਾਈ, ਡਾਇਰੈਕਟਰ, ਇਨਟੈਲੀਜੈਂਸ ਬਿਊਰੋ, ਭਾਰਤ ਸਰਕਾਰ 'ਤੇ ਆਧਾਰਿਤ ਹੈ।

**ਅਧਿਆਇ** 6

1. ਇਸ ਪੁਸਤਕ ਵਿਚ ਦਿਤੀ ਜਾਣਕਾਰੀ ਰਾਏ ਦੀਆਂ ਤਿੰਨ ਕਿਤਾਬਾਂ ਤੇ ਆਧਾਰਿਤ ਹੈ : 'ਐਕਸਪੀਰੀਐਨਸਿਜ਼ ਇਨ ਚਾਈਨਾ', 'ਰੈਵੋਲਿਊਸ਼ਨ ਐਂਡ ਕਾਊਂਟਰ ਰੈਵੋਲਿਊਸ਼ਨ ਇਨ ਚਾਈਨਾ' ਅਤੇ ਐਮ. ਐਨ. ਰਾਏਜ਼ ਮਿਸ਼ਨ ਟੌ ਚਾਈਨਾ। ਇਸਦੇ ਲੇਖਕ ਹਨ ਰੌਬਰਟ ਸੀ. ਨਾਰਥ ਐਂਡ ਜੀਨੀਆ ਜੇ. ਦਿਊਡਿਨ, ਯੂਨੀਵਰਸਿਟੀ ਆਫ ਕੇਲੀਫੋਰਨੀਆ ਪ੍ਰੈਸ, ਬੌਰਕੀਲੇਅ, ਯੂ.ਐਸ.ਏ. (1963)

2. 'ਰੈਵੋਲਿਊਸ਼ਨ ਐਂਡ ਕਾਊਂਟਰ ਰੈਵੋਲਿਊਸ਼ਨ ਇਨ ਚਾਈਨਾ', ਐਮ. ਐਨ. ਰਾਏ, ਰੀਨੇਨਸੈਂਸ ਪਬਲਿਸ਼ਰਜ਼, ਕਲਕੱਤਾ (1946), ਪੰਨਾ 517
3. 'ਮਾਈ ਐਕਸਪੀਰੀਐਂਸਿਜ਼ ਇਨ ਚਾਈਨਾ', ਪੰਨੇ 65, 66
4. ਉਹੀ, ਪੰਨੇ 70, 72

### ਅਧਿਆਇ 7

1. 'ਕਮਿਊਨਿਜ਼ਮ ਐਂਡ ਨੈਸ਼ਨੇਲਿਜ਼ਮ ਇਨ ਇੰਡੀਆ', 'ਐਮ. ਐਨ. ਰਾਏ ਐਂਡ ਕਮਿੰਟਰਨ ਪਾਲਿਸੀ', 1920–1939, ਜੇ.ਪੀ. ਹੈਥੋਕਸ, ਪ੍ਰਿੰਸਟਨ ਯੂਨੀਵਰਸਿਟੀ ਪ੍ਰੈਸ (1971), ਪੰਨੇ 86, 87
2. 'ਆਵਰ ਡਿਫਰੈਨਸਿਜ', ਐਮ.ਐਨ. ਰਾਏ, ਸਰਸਵਤੀ ਲਾਇਬ੍ਰੇਰੀ ਕਲਕੱਤਾ (1938), ਪੰਨੇ 112, 113.
3. ਉਹੀ, ਪੰਨੇ 130 ਤੋਂ 135
4. 'ਹੈਥੋਕਸ' (Haithcow), ਪੰਨੇ 130, 137
5. 'ਕਮਿਊਨਿਜ਼ਮ ਇਨ ਇੰਡੀਆ', ਓਵਰਸਟਰੀਟ 'ਐਂਡ ਵਾਈਡਮਿਲਰ, ਪੰਨੇ 140, 141
6. 'ਅਵਰ ਡਿਫਰੈਨਸਿਜ਼', ਪੰਨਾ 25
7. ਉਹੀ, ਪੰਨੇ 27-29
8. ਉਹੀ, ਪੰਨੇ 42, 43

### ਅਧਿਆਇ 8

1. ਇਸ ਅਧਿਆਇ ਵਿਚ ਦਿਤੀ ਜਾਣਕਾਰੀ 'ਐਮ.ਐਨ.ਰਾਏ, ਦੀ ਮੈਨ ਹੂ ਲੁਕਡ ਅਹੈਡ' ਲਿਖਤ ਏ.ਕੇ. ਹਿੰਦੀ, ਮਾਡਰਨ ਪਬਲਿਸ਼ਿੰਗ ਹਾਊਸ, ਅਹਿਮਦਾਬਾਦ (1938) ਅਤੇ ਰਾਏਜ ਦੇ ਸਪਤਾਹਿਕ ਜੌਰਨਲ 'ਇੰਡੀਪੈਂਡੇਂਟ ਇੰਡੀਆ' 'ਤੇ ਆਧਾਰਿਤ ਹੈ।
2. 'ਕਮਿਊਨਿਜ਼ਮ ਇਨ ਇੰਡੀਆ', ਇਨਟੈਲੀਜੈਂਸ ਬਿਊਰੋ ਪਬਲੀਕੇਸ਼ਨ, ਪੰਨਾ 148.
3. 'ਏ ਹਿਸਟਰੀ ਆਫ਼ ਦੀ ਸੀ.ਪੀ.ਆਈ. ਭਾਗ I, 1917–1943, ਭਾਰਤ ਸਰਕਾਰ, ਇਨਟੈਲੀਜੈਂਸ ਬਿਊਰੋ, ਪੰਨੇ 69–71

### ਅਧਿਆਇ 9

1. 'ਔਨ ਸਟੈਪਿੰਗ ਆਊਟ ਆਫ਼ ਜੇਲ', ਬੰਬਈ ਵਿਚ ਛਪੀ ਬੁਕਲੈਟ।
2. ਉਹੀ, ਪੰਨੇ 4-6.

3. 'ਅਵਰ ਡਿਫਰੈਨਸਿਜ', ਪੰਨਾ 150
4. ਉਹੀ, ਪੰਨੇ 146-152
5. 'ਇੰਡੀਆ ਐਂਡ ਵਾਰ', ਐਮ.ਐਨ. ਰਾਏ, ਰੈਡੀਕਲ ਡੈਮੋਕਰੇਟਿਕ ਪਾਰਟੀ (1942), ਭੂਮਿਕਾ, ਪੰਨਾ ।
6. ਉਹੀ, ਪੰਨਾ 129

**ਅਧਿਆਇ** 10

1. 'ਇੰਡੀਆ ਐਂਡ ਵਾਰ', ਪੰਨਾ 134
2. ਉਹੀ, ਭੂਮਿਕਾ, ਪੰਨੇ 30-32
3. ਉਹੀ, ਪੰਨਾ 240
4. ਉਹੀ, ਪੰਨਾ 332
5. 'ਕੰਸਟੀਟਿਉਸ਼ਨ ਆਫ਼ ਇੰਡੀਆ—ਏ ਡਰਾਫ਼ਟ', ਭੂਮਿਕਾ

**ਅਧਿਆਇ** 11

1. 'ਨਿਊ ਓਰੀਐਨਟੇਸ਼ਨ', ਐਮ.ਐਨ. ਰਾਏ, ਰੀਨੈਨਸਿਜ ਪਬਲਿਸ਼ਰਜ਼, ਕਲਕੱਤਾ (1946), ਪੰਨੇ 23
2. 'ਰੇਡੀਕਲ ਹਿਊਮਨਿਜਮ', ਐਮ.ਐਨ. ਰਾਏ, ਈਸਟਰਨ ਇਕੋਨੌਮਿਸਟ ਪੈਂਫਲਿਟ, ਨਵੀਂ ਦਿੱਲੀ (1952), ਪੰਨਾ 16
3. 'ਸਾਇੰਸ ਐਂਡ ਫ਼ਿਲਾਸਫ਼ੀ', ਐੱਮ.ਐਨ. ਰਾਏ, ਰੀਨੈਨਸਿਜ ਪਬਲਿਸ਼ਰਜ਼, ਕਲਕੱਤਾ, (1947), ਪੰਨਾ 23
4. ਉਹੀ, ਪੰਨਾ 23
5. ਰੈਡੀਕਲ ਹਿਊਮਨਿਜ਼ਮ, ਪੰਨਾ 31
6. ਉਹੀ, ਪੰਨਾ 44.

---

ਛਾਪਕ : ਨੈਸ਼ਨਲ ਪ੍ਰੈਸ ਆਫ ਇੰਡੀਆ, 32-ਬੀ, ਪਲੱਦੀਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-110006